੨੭ ਵਾਂ ਸਾਲ ਜੁਲਾਈ, ੨੦੦੨

# ਵਰਿਆਮ



ਸੂਬਾ ਨਿਰੰਜਣ ਸਿੰਘ ਕੱਕੜ
ਜਥੇਦਾਰ

ਸ੍ਰ. ਪ੍ਰੀਤਮ ਸਿੰਘ ਕਵੀ

## ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ

# ਪ੍ਰੀਤਮ ਸਿੰਘ ਕਵੀ ਯਾਦਾਂ ਦੀਆਂ ਪੈੜਾਂ



ਕਵੀ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦੀਵਾਨ ਨੂੰਸੰਬੋਧਨ ਕਰਦੇ ਹੋਏ।



ਰਾਗੀ ਖਜ਼ਾਨ ਸਿੰਘ, ਮਨਮੋਹਨ ਕ੍ਰਿਸ਼ਨ ਅਦਾਕਾਰ, ਕਵੀ ਜੀ, ਸ੍ਰੀ ਸਤਿਗੁਰੂ ਜੀ, ਜਗਦੀਸ਼ ਸਿੰਘ ਵਰਿਆਮ, ਉਸਤਾਦ ਮਹਿੰਦਰ ਸਿੰਘ ਤੇ ਬਲਜੀਤ ਸਿੰਘ ਰਾਗੀ ਬੰਬਈ ਸੰਗੀਤ ਸੰਮੇਲਨ ਸਮੇਂ



ਸੰਪਾਦਕ ਵਰਿਆਮ, ਉ. ਜ਼ਾਕਿਰ ਹੁਸੈਨ, ਨਿਸ਼ਾਤ ਖਾਂ, ਸਤਿਗੁਰੂ ਜੀ, ਸ਼ੁੱਜਾਤ ਖਾਂ, ਉ. ਅਮਜਦ ਅਲੀ ਤੇ ਕਵੀ ਜੀ ਹਰਿਵਲਭ ਮੇਲਾ ਜਲੰਧਰ ਵਿਚ



ਕਵੀ ਜੀ ਪਰਿਵਾਰ ਵਿਚ



ਸ੍ਰੀ ਵਿਜੇ ਚੋਪੜਾ (ਹਿੰਦ ਸਮਾਚਾਰ), ਕਵੀ ਜੀ, ਸ੍ਰ. ਸਾਧੂ ਸਿੰਘ ਹਮਦਰਦ, (ਅਜੀਤ) ਸ੍ਰ. ਜਸਵੰਤ ਸਿੰਘ ਕੰਵਲ।

# ਵਰਿਆਮ

ਜੁਲਾਈ-੨੦੦੨
ਜਿਲਦ-੨੭
ਅੰਕ-੯

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ-੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੨੫ ਪੌਂਡ ਜਾਂ ੩੫ ਡਾਲਰ |

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਅੰਤ ਤੇਰਿਆਂ ਪਿਆਰਾਂ ਦਾ ਨਾ, ਨਾ ਸਾਡੇ ਅਪਰਾਧਾਂ ਦਾ
ਬੰਨਾ ਤੇਰੀਆਂ ਮਿਹਰਾਂ ਦਾ ਨ ਸਾਡੀਆਂ ਨਿਤ ਉਪਾਧਾਂ ਦਾ
ਮਾਣ ਕਿਹੜੀ ਕਰਨੀ ਦਾ ਕਰੀਏ ਪੁਤਲੀ ਵਾਂਗ ਨਿ-ਕਰਮਣ ਹਾਂ
ਆਪਣਾ ਆਪਣਾ ਫਰਜ਼ ਪੁਗਾਈਏ ਦਸਿਆ ਏਹੋ ਸਾਧਾਂ ਦਾ।

ਮੈਂ ਨਾ ਮੰਗਾਂ, ਮੰਗ ਨ ਹੋਵੇ, ਡਰ ਲਗੇ—ਕੀ ਮੰਗਾਂ ?
ਮੇਰੀ ਮੰਗ ਅਧੂਰੀ ਹੁੰਦੀ ਤਾਂ ਹੀ ਮੰਗਣੋਂ ਸੰਗਾਂ
ਅਣਮੰਗੇ ਤੂੰ ਸਭ ਕੁਝ ਦੇਵੇਂ, ਵਾਹ ਜੀ ਪ੍ਰੀਤਮ ਮੇਰੇ :
ਤੇਰੀ ਬਖਸ਼ ਸੁਰਜੀ ਵੇਖੀ, ਮੈਂ ਬਿਨ ਮੰਗੇ ਚੰਗਾਂ।

ਢੱਠਾ ਆਣ ਦੁਆਰੇ ਤੇਰੇ, ਹੁਣ ਨਾ ਪੈਣ ਵਿਛੋੜੇ
ਪਛਤਾਵਾ ਉਹਨਾਂ ਦਾ ਲੱਗਾ, ਬੀਤ ਗਏ ਜੋ ਥੋੜੇ
ਅੰਦਰੋਂ ਪਲ ਨ ਦਈ ਜੁਦਾਈ, ਡਰਦੇ ਡਰਦੇ ਆਖਾਂ :
ਨਿਰਮਾਣਾਂ ਦਾ, ਕਹਿਣ, ਮਾਣ ਤੂੰ, ਯਾਦ ਰੱਖੀਂ ਹੱਥ ਜੋੜੇ।

—*ਪ੍ਰੀਤਮ ਸਿੰਘ ਕਵੀ*

# ਜਿਉ ਦਰਿਆਵੈ ਢਾਹਾ

ਪਿਛਲੇ ਅੰਕ ਦੇ ਜਦੋਂ ਬਹੁਤ ਸਾਰੇ ਪੰਨੇ ਛਪ ਚੁੱਕੇ ਸਨ ਤਾਂ ਸਾਡੇ ਬਜ਼ੁਰਗ ਮਿੱਤਰ ਸ. ਪ੍ਰੀਤਮ ਸਿੰਘ ਕਵੀ ਜੀ ਦੇ ਚਲਾਣੇ ਦੀ ਸੂਚਨਾ ਆ ਗਈ ਸੀ। ਸਾਡੇ ਕੋਲ ਸ੍ਰੀ ਭੈਣੀ ਸਾਹਿਬ ਸਸਕਾਰ ਤੇ ਪੁਜਣ ਅਤੇ ਵਾਪਸ ਆ ਕੇ ਉਹਨਾਂ ਬਾਰੇ ਕੁਝ ਛਾਪਣ ਵਾਸਤੇ ਤਿੰਨ ਸਫ਼ੇ ਅਤੇ ਤਿੰਨ ਘੰਟੇ ਦਾ ਸਮਾਂ ਸੀ। ਇਸ ਸਮੇਂ ਵਿੱਚ ਜੋ ਕੁਝ ਪਹਿਲੀ ਵਿਓਂਤ ਨਾਲੋਂ ਬਦਲਿਆ ਜਾ ਸਕਦਾ ਸੀ ਉਹ ਅਸੀਂ ਕਰ ਸਕੇ ਅਤੇ ਸੂਚਨਾ ਮਾਤਰ ਕੁਝ ਸਾਮਗਰੀ ਛਾਪ ਸਕੇ। ਕਵੀ ਜੀ ਨਾਲ ਸਾਡੇ ਪੁਰਾਣੇ ਸੰਬੰਧ ਹਨ ਸੰਨ ੧੯੬੦ ਦੇ ਹੀ। ਉਹਨਾਂ ਬਾਰੇ ਬਹੁਤ ਵਿਸਥਾਰ ਨਾਲ ਬਹੁਤ ਪਹਿਲੂਆਂ ਤੋਂ ਗੱਲ ਹੋ ਸਕਦੀ ਹੈ ਪਰ ਸੰਪੂਰਨ ਤੌਰ ਤੇ ਕਿਸੇ ਵਿਅਕਤੀ ਬਾਰੇ ਗੱਲ ਕਰਨੀ ਮੁਸ਼ਕਲ ਕਾਰਜ ਹੈ। ਇਹ ਸਦਾ ਅੰਸ਼ਕ ਹੀ ਰਹੇਗੀ। ਇਸ ਅੰਕ ਵਿੱਚ ਅਸੀਂ ਪਰਚੇ ਦੀਆਂ ਬਹੁਤ ਸਾਰੀਆਂ ਸੀਮਾਵਾਂ ਦੇ ਵਿੱਚ ਵਿੱਚ ਰਹਿਣ ਦੀ ਮਜਬੂਰੀ ਕਰਕੇ ਕੁਝ ਹੀ ਲੇਖ ਦੇ ਸਕੇ ਹਾਂ। ਕੁਝ ਹੀ ਪਰ ਮਹਤੱਵਰੂਪਨ। ਕਵੀ ਜੀ ਨਮਿਤ ਸ਼ਰਧਾਂਜਲੀ ਸਮਾਗਮ ਵਿੱਚ ਵੀ ਕਾਫ਼ੀ ਸਾਰੇ ਬੁਲਾਰੇ ਬੋਲਣੇ ਰਹਿ ਗਏ ਸਨ ਹੁਣ ਛਪਣੋਂ ਰਹਿ ਗਏ ਹਨ। ਦੋਹਾਂ ਮੌਕਿਆਂ ਦਾ ਜ਼ਬਰਦਸਤ ਉਲ੍ਹਾਮਾ ਸਾਡੇ ਸਿਰ ਹੀ ਹੈ। ਪਰਚੇ ਪ੍ਰਤੀ ਸਾਡੀ ਜ਼ਿੰਮੇਵਾਰੀ ਕਰ ਕੇ ਹਰ ਇਕ ਲਿਖਤ ਨੂੰ ਛਾਪਣਾ ਸਾਡੇ ਲਈ ਉਂਝ ਵੀ ਮੁਸ਼ਕਲ ਹੈ ਭਾਵੇਂ ਉਹ ਕਿੰਨੇ ਵੀ ਜਜ਼ਬਾਤੀ ਹੋ ਕੇ ਕਿਓਂ ਨਾ ਲਿਖੀ ਗਈ ਹੋਵੇ।

ਉਹਨਾਂ ਦਿਨਾਂ ਵਿੱਚ ਸਾਡੇ ਮਿੱਤਰ ਅਤੇ ਨਾਮਵਰ ਚਿੰਤਕ, ਲੇਖਕ, ਸ. ਸੁਵਰਨ ਸਿੰਘ ਵਿਰਕ ਹੋਰਾਂ ਦੀ ਸੂਚਨਾ ਅਤੇ ਵਿਸਤ੍ਰਿਤ ਲੇਖ ਮਿਲਿਆ ਕਿ ਪ੍ਰਸਿੱਧ ਕਵੀ ਭਾਈ ਨਰਿੰਜਨ ਸਿੰਘ ਮਿਗ੍ਰੇਸ਼ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਮਿਗ੍ਰੇਸ਼ ਹੋਰਾਂ ਦੀ ਤਸਵੀਰ ਤਾਂ ਇਕ ਹੀ ਮਿਲੀ ਜੋ ਬਾਹਲੀ ਸਾਫ਼ ਵੀ ਨਹੀਂ ਪਰ ਲੇਖ ਆਪਣੇ ਆਪ ਵਿੱਚ ਖੋਜ ਅਤੇ ਕਲਾ ਦਾ ਉਤੱਮ ਨਮੂਨਾ ਸੀ। ਉਹ ਅਸੀਂ ਇਸੇ ਅੰਕ ਵਿੱਚ ਪ੍ਰਕਾਸ਼ਤ ਕਰ ਗਏ ਹਾਂ।

ਸ੍ਰੀ ਜੀਵਨ ਨਗਰ ਦੇ ਇਲਾਕੇ ਦੀ ਇਕ ਕਨਸੋਅ ਕੰਨੀ ਪਈ ਕਿ ਨਾਮਧਾਰੀਆਂ ਦੇ ਪ੍ਰਸਿੱਧ ਜੱਥੇਦਾਰ, ਹੱਲੇ ਦੇ ਗੜਗੱਜ ਦੀਵਾਨ ਲਈ ਸੰਸਾਰ ਪ੍ਰਸਿੱਧ ਸੂਬਾ ਨਰਿੰਜਨ ਸਿੰਘ ਕੱਕੜ ਲੰਮੀ ਬੀਮਾਰੀ ਬਾਦ ਚੜ੍ਹਾਈ ਕਰ ਗਏ ਹਨ।

ਕਵੀ ਜੀ ਦੇ ਨਿਧਨ ਦੀ ਖਬਰ ਸਾਨੂੰ ਉਸੇ ਵੇਲੇ ਮਿਲ ਗਈ ਸੀ। ਜੱਥੇਦਾਰ ਨਰਿੰਜਨ ਸਿੰਘ ਦੇ ਨਿਧਨ ਦੀ ਸੂਚਨਾ ਉਕਾ ਹੀ ਨਾ ਮਿਲੀ। ਉਹਨਾਂ ਦੇ ਭੋਗ ਤੇ ਹੋ ਕੇ ਆਏ ਨੇਤਾਵਾਂ ਨੂੰ ਜਦ ਦਸਿਆ ਕਿ ਸਾਨੂੰ ਦੋ ਥਾਵਾਂ ਤੇ ਪਏ ਭੋਗਾਂ ਬਾਰੇ ਸੂਚਨਾਂ ਵੀ ਬਾਦ 'ਚ ਮਿਲੀ ਤਾਂ ਉਹ ਕਹਿਣ ਲਗੇ ਇਹ ਕਿਵੇਂ ਹੋ ਸਕਦਾ ਹੈ ਤੁਹਾਨੂੰ ਤਾਂ ਖਬਰ ਪਹਿਲਾਂ ਮਿਲਦੀ ਹੈ।

ਜਥੇਦਾਰ ਨਰਿਜਨ ਸਿੰਘ ਨੇ ਗੁਰਮਤ ਦੇ ਪ੍ਰਚਾਰ ਦੇ ਲਈ ਮਹਾਨ ਕਰਾਜ ਕੀਤਾ ਹੈ। ਉਹਨਾਂ ਦੀ ਆਵਾਜ਼ ਵਿੱਚ ਉਹ ਸੁਰੀਲਾ ਅਤੇ ਰਸੀਲਾਪਣ ਸੀ ਕਿ ਬਦੋਬਦੀ ਮੋਹ ਲੈਂਦੇ ਸਨ। ਉਹਨਾਂ ਦੀ ਭਗਤੀ, ਪਿਆਰ, ਸਾਦਗੀ ਅਤੇ ਨਿਰਛਲਤਾ ਦੇ ਅਸੀਂ, ਸਦਾ ਹੀ ਕਾਇਲ ਰਹੇ ਹਾਂ। ਉਹ ਘੰਟਿਆਂ ਬੱਧੀ ਉਚੀ ਸੁਰ ਵਿੱਚ ਦੀਵਾਨ ਲਾ ਸਕਦੇ ਸਨ। ਉਹ ਬਹੁਤ ਹਰਮਨ ਪਿਆਰੇ ਵੀ ਸਨ। ਉਹ ਸਾਦੇ ਬੰਦੇ ਸਨ। ਪਰ ਕਿਓਂਕਿ ਉਹ ਲੇਖਕ ਵਰਗ ਵਿਚੋਂ ਨਹੀਂ ਸਨ ਇਸੇ ਵਾਸਤੇ ਉਹਨਾਂ ਬਾਰੇ ਲਿਖਤਾਂ ਵੀ ਉਪਲਬਧ ਨਹੀਂ ਹਨ। ਉਹਨਾਂ ਨਮਿਤ ਤਗੜੇ ਦੀਵਾਨ ਲਗੇ ਹੋਣਗੇ। ਵਡੇ ਲੰਗਰ ਹੋਏ ਹੋਣਗੇ ਪਰ ਚਾਰ ਸਤਰਾਂ ਲਿਖ ਕੇ ਭੇਜਣ ਵਾਲਾ ਕੋਈ ਨਹੀਂ। ਇਹ ਤ੍ਰਾਸਦੀ ਵੀ ਹੈ। ਜਥੇਦਾਰ ਦੀ ਦੀਵਾਨ ਵਿੱਚ ਸਾਰੀ ਉਮਰ ਬਾਂਹ ਵੀ ਉਚੀ ਰਹੀ ਹੈ ਅਤੇ ਸੁਰ ਵੀ। ਅਸੀਂ ਤਾਂ ਇਹ ਹੀ ਕਰ ਸਕੇ ਹਾਂ ਕਿ ਵਰਿਆਮ ਦੇ ਇਸ ਅੰਕ ਦੇ ਟਾਈਟਲ ਤੇ ਉਹਨਾਂ ਦੀ ਤਸਵੀਰ ਵੀ ਲਾ ਸਕੇ ਹਾਂ ਜਾਂ ਉਹਨਾਂ ਦੇ ਦੀਵਾਨ ਦੇ ਦ੍ਰਿਸ਼। ਵਰਿਆਮ ਵਿਚ ਛਪਿਆ ਇਕ ਪੁਰਾਣਾ ਲੇਖ ਹੀ ਮੁੜ ਇਥੇ ਪ੍ਰਕਾਸ਼ਤ ਕਰਕੇ ਸ਼ਰਧਾਂਜਲੀ ਅਰਪਿਤ ਕਰਦੇ ਹਾਂ।

ਕਵੀ ਜੀ ਦੇ ਜਾਣ ਬਾਦ ਇਕ ਲੰਮਾ ਸਿਲਸਲਾ ਚਲ ਰਿਹਾ ਹੈ ਮੌਤ ਦਾ। ਰੋਜ਼ ਕੋਈ ਮੌਤ ਦਾ ਸੁਨੇਹਾ ਹੀ ਮਿਲ ਰਿਹਾ ਹੈ। ਬਹੁਤਾ ਸਮਾਂ ਇਸੇ ਕਾਰਜ ਵਿਚ ਹੀ ਲਗ ਰਿਹਾ ਹੈ ਜਾਂ ਸਾਨੂੰ ਦਿਸ ਰਿਹਾ ਹੈ।

ਫਰੀਦਾ ਮਉਤੈ ਦਾ ਬੰਦਾ ਏਵੈ ਦਿਸੈ
ਜਿਉ ਦਰਿਆਵੈ ਢਾਹਾ॥

*ਜਗਦੀਸ਼ ਸਿੰਘ ਵਰਿਆਮ*

# ਕਵੀ ਜੀ ਚਲੇ ਗਏ ਪਰ ......

*—ਅਮਰ ਭਾਰਤੀ*

ਕਵੀ ਪ੍ਰੀਤਮ ਸਿੰਘ ਜੀ ਮੈਥੋਂ ੧੯ ਸਾਲ ਵੱਡੇ ਸਨ ਅਤੇ ਜਦੋਂ ਮੈਂ ਕਵੀ ਜੀ ਨੂੰ ਪਹਿਲੀ ਵਾਰ ਵੇਖਿਆ, ਉਦੋਂ ਮੇਰੀ ਉਮਰ ੧੩ ਕੁ ਸਾਲ ਸੀ। ਭੈਣੀ ਸਾਹਿਬ ਦੇ ਇਕ ਹੋਲੇ ਮੇਲੇ ਸਮੇਂ ਹੋਏ ਕਵੀ ਦਰਬਾਰ ਵਿਚ ਪ੍ਰੀਤਮ ਸਿੰਘ ਕਵੀ ਜੀ ਤੇ ਪ੍ਰੀਤਮ ਸਿੰਘ ਪੰਛੀ ਜੀ ਨੇ ਰਲ ਕੇ ਇਕ ਗੀਤ ਨੁਮਾ ਕਵਿਤਾ ਬੋਲੀ ਸੀ—"ਮੈਂ ਪੱਕਾ ਨਾਮਧਾਰੀ ਹਾਂ ਮੈਂ ਪੱਕਾ ਨਾਮਧਾਰੀ ਹਾਂ।" ਮੇਰੇ ਬਾਲ ਮਨ ਨੂੰ ਸੁਣ ਕੇ ਬੜਾ ਕੌਤੂਹਲ ਜਿਹਾ ਹੋਇਆ ਸੀ ਅਤੇ ਦੋ ਤਿੰਨ ਸਾਲ ਬਾਅਦ ਜਦੋਂ ਕਵੀ ਜੀ ਤੇ ਪੰਛੀ ਜੀ ਨਾਲ ਸਿੱਧੀ ਜਾਣ ਪਛਾਣ ਬਣੀ ਉਦੋਂ ਪਤਾ ਲੱਗਾ ਕਿ ਕਵੀ ਜੀ ਤੇ ਪੰਛੀ ਜੀ ਦੋਵੇਂ ਪੱਕੇ ਕਮਿਊਨਿਸਟ ਹਨ।

ਪੱਕੇ ਨਾਮਧਾਰੀ ਤੇ ਪੱਕੇ ਕਮਿਊਨਿਸਟ ਦਾ ਇਹ ਸੁਮੇਲ ਅਨੋਖਾ ਤਾਂ ਲੱਗਾ ਸੀ ਪਰ ਗੈਰ ਕੁਦਰਤੀ ਨਹੀਂ ਸੀ ਲੱਗਾ। ਸਿਵਾਏ ਨਾਸਤਿਕਤਾ ਤੇ ਆਸਤਿਕਤਾ ਦੇ ਬਾਕੀ ਹਰ ਤਰ੍ਹਾਂ ਦਾ ਸੁਮੇਲ ਕੁਦਰਤੀ ਹੀ ਨਹੀਂ, ਵਾਜਬ ਵੀ ਲੱਗਾ। ਨਾਸਤਿਕਤਾ ਆਸਤਿਕਤਾ ਬਾਰੇ ਮੇਰੀ ਸਮਝ ਵੀ ਉਦੋਂ ਕਿਥੇ ਸੀ ? ਪਰ ਦੇਸ਼ ਭਗਤੀ ਅਤੇ ਅੰਗਰੇਜ਼ਾਂ ਦੇ ਖਿਲਾਫ ਸੰਘਰਸ਼ ਤਾਂ ਹਰ ਘੜੀ ਹਰ ਪਲ ਹੁੰਦਾ ਦਿੱਸਦਾ ਸੀ। ਹਿੰਦੁਸਤਾਨ ਆਜ਼ਾਦੀ ਦੀ ਜੰਗ ਦੇ ਅੰਤਿਮ ਦੌਰ ਵਿਚੋਂ ਲੰਘ ਰਿਹਾ ਸੀ। ਸਿਵਾਏ ਫਿਰਕੂ ਪਾਰਟੀਆਂ ਦੇ, ਹਿੰਦੂ ਮਹਾ ਸਭਾ, ਜਾਂ ਆਰ.ਐਸ.ਐਸ. ਮੁਸਲਿਮ ਲੀਗ ਤੇ ਅਕਾਲੀ ਦਲ ਦੇ ਬਾਕੀ ਸਾਰੀਆਂ ਪਾਰਟੀਆਂ ਨਾਲ ਜੁੜੇ ਲੋਕ ਅੰਗਰੇਜ਼ਾਂ ਦੇ ਖਿਲਾਫ ਸੰਘਰਸ਼ਸ਼ੀਲ ਸਨ। ਉਦੋਂ ਦੀ ਸਿਆਸਤ ਅੱਜ ਦੀ ਸਿਆਸਤ ਵਰਗੀ ਨਹੀਂ ਸੀ। ਉਦੋਂ ਸਿਆਸਤ ਵਿਚ ਹਿੱਸਾ ਲੈਣ ਦਾ ਅਰਥ ਹੁੰਦਾ ਸੀ, ਕੁਝ ਦੇਣਾ ਹੀ ਦੇਣਾ। ਆਪਣੀ ਮਨ ਬੁੱਧੀ, ਭਾਵਨਾ ਆਪਣਾ ਵਕਤ, ਆਪਣੇ ਕਾਰੋਬਾਰ ਦੀ ਕੁਰਬਾਨੀ, ਆਪਣੀ ਤੇ ਆਪਣੇ ਪਰਿਵਾਰ ਦੀ ਸੁਖ ਸਮ੍ਰਿਧੀ ਦੀ ਕੁਰਬਾਨੀ, ਆਪਣੀ ਜੇਲ੍ਹ ਤੋਂ ਬਾਹਰਲੀ ਜ਼ਿੰਦਗੀ ਦੀ ਕੁਰਬਾਨੀ ਤੇ ਫਿਰ ਅੰਤਿਮ ਤੌਰ ਤੇ ਆਪਣੀ ਜਾਨ ਦੀ ਕੁਰਬਾਨੀ, ਉਹ ਭਾਵੇਂ ਪੁਲਿਸ ਦੀ ਲਾਠੀ ਨਾਲ ਹੋਵੇ ਜਾਂ ਫੌਜ ਦੀ ਗੋਲੀ ਨਾਲ। ਹਾਸਿਲ ਕਰਨ ਦੀ ਕੇਵਲ ਇੱਕੋ ਚੀਜ਼ ਦੀ ਚਾਹ ਹੁੰਦੀ ਸੀ, ਤੇ ਉਹ ਸੀ ਅੰਗਰੇਜ਼ਾਂ ਦੀ ਗੁਲਾਮੀ ਤੋਂ ਭਾਰਤ ਦੀ ਆਜ਼ਾਦੀ। ਕਮਿਊਨਿਸਟ ਤੇ ਸਿੱਧੇ ਸੰਘਰਸ਼ ਵਿਚ ਸਨ ਹੀ ਕਾਂਗਰਸ ਵੀ ਸੰਘਰਸ਼ ਵਿਚ ਸੀ। ਇਨ੍ਹਾਂ ਦੋਹਾਂ ਤੋਂ ਬਿਨਾਂ ਜੇ ਕੋਈ ਤੀਜੀ ਜਮਾਤ ਅੰਗਰੇਜ਼ਾਂ ਦੇ ਖਿਲਾਫ਼ ਸੰਘਰਸ਼ ਦੀ ਪ੍ਰੰਪਰਾ ਸਮੇਤ ਸ਼ਾਮਲ ਸੀ ਤਾਂ ਉਹ ਨਾਮਧਾਰੀ ਜਮਾਤ ਸੀ।

੧੯ ਵੀਂ ਸਦੀ ਦੇ ਆਖਰੀ ਅੱਧ ਵਿਚ ਜਦੋਂ ਪੰਜਾਬ ਦੇ ਧਨਾਡ ਸਰਦਾਰਾਂ ਤੇ ਰਾਜਿਆਂ ਮਹਾਰਾਜਿਆਂ ਨੇ ਅੰਗਰੇਜ਼ਾਂ ਦੀ ਗੁਲਾਮੀ ਨੂੰ ਸਿਰੋਪਾਓ ਵਾਂਗ ਆਪਣੇ ਸਿਰ ਦਾ ਸ਼ਿੰਗਾਰ ਬਣਾ ਲਿਆ ਸੀ। ਉਦੋਂ ਇਕ ਸਧਾਰਨ ਜਿਹੇ ਕਾਰੀਗਰ, ਰਾਮ ਸਿੰਘ ਤੋਂ ਸਤਿਗੁਰੂ ਰਾਮ ਸਿੰਘ ਪ੍ਰਵਾਨਿਤ ਹੋਏ ਰਾਹਬਰ ਨੇ ਆਮ ਕਿਰਤੀ ਕਿਰਸਾਨ ਨੂੰ ਨਾਲ ਲੈ ਕੇ ਅੰਗਰੇਜ਼ਾਂ ਦੇ ਖਿਲਾਫ਼ ਸੰਘਰਸ਼ ਦਾ ਬਿਗਲ ਵਜਾ ਦਿੱਤਾ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਸੰਘਰਸ਼ ਦੁਵੱਲਾ ਸੀ ਰਾਜਨੀਤਕ ਤੇ ਅਧਿਆਤਮਕ। ਇਨ੍ਹਾਂ ਦੋਹਾਂ ਮਨੋਰਥਾਂ ਵਿਚ ਆਪ ਨੂੰ ਜਦੋਂ ਅਜੇ ਸੀਮਤ ਜਿਹੀ ਕਾਮਯਾਬੀ ਹੀ ਹਾਸਿਲ ਹੋਈ ਸੀ ਉਦੋਂ ਹੀ ਅੰਗਰੇਜ਼ਾਂ ਨੇ ਉਨ੍ਹਾਂ ਨੂੰ ਦੇਸ਼ ਬਦਰ ਕਰ ਦਿੱਤਾ।

ਕੁਝ ਲੋਕ ਰਹੇ ਜਿਹੜੇ ਇਨ੍ਹਾਂ ਮਨੋਰਥਾਂ ਨੂੰ ਹਾਸਿਲ ਕਰਨ ਲਈ ਗੁਪਤ ਜਾਂ ਪ੍ਰਗਟ ਸੰਘਰਸ਼ ਕਰਦੇ ਰਹੇ। ਪੰਜਾਹ ਸਾਲ ਦੇ ਜ਼ੁਲਮੀ ਦੌਰ ਤੋਂ ਬਾਅਦ ਜਦੋਂ ਅੰਗਰੇਜ਼ਾਂ ਨੇ ਨਾਮਧਾਰੀਆਂ ਤੋਂ ਪਾਬੰਦੀਆਂ ਚੁੱਕੀਆਂ ਤਾਂ ਬੁਧਵਾਨਾਂ ਦੇ ਇਕ ਨਾਮਧਾਰੀ ਸਿਆਸੀ ਗਰੁੱਪ ਨੇ ਸਤਿਗੁਰੂ ਰਾਮ ਸਿੰਘ ਜੀ ਵਾਲੇ ਸਿਆਸੀ ਕਾਰਜ ਦੀ ਕਮਾਨ ਸੰਭਾਲ ਲਈ। ਇਸ ਗਰੁੱਪ ਦੇ ਮੁਖੀ ਸਨ ਮਹਾਰਾਜ ਗੁਰਦਿਆਲ ਸਿੰਘ ਜੀ ਅਤੇ ਇਸ ਵਿਚ ਰਲਦੇ ਜਾਣ ਲਈ ਆਉਣ ਵਾਲਿਆਂ ਵਿਚ ਸ਼ਾਮਲ ਹੋਏ, ਸੰਤ ਨਿਧਾਨ ਸਿੰਘ ਆਲਿਮ, ਮਹਾਰਾਜ ਨਿਹਾਲ ਸਿੰਘ, ਸੰਤ ਇੰਦਰ ਸਿੰਘ ਚਕ੍ਰਵਰਤੀ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਟਹਿਲ ਸਿੰਘ ਸੱਦੋਵਾਲੀਏ, ਸੰਤ ਮੰਗਲ ਸਿੰਘ ਲਾਇਲਪੁਰੀ, ਪ੍ਰੀਤਮ ਸਿੰਘ ਪੰਛੀ ਅਤੇ ਪ੍ਰੀਤਮ ਸਿੰਘ ਕਵੀ ਜੀ ਆਦਿ। ਇਨ੍ਹਾਂ ਸਭਨਾਂ ਦੇ ਸੰਘਰਸ਼ ਦਾ ਪ੍ਰਮੁੱਖ ਹਥਿਆਰ ਬਣਿਆ 'ਸਤਿਜੁਗ' ਅਖਬਾਰ ਜਿਸ ਰਾਹੀਂ ਇਨ੍ਹਾਂ ਨੇ ਆਪਣੇ ਇਤਿਹਾਸ ਦੀ ਚਰਚਾ ਤਾਂ ਕੀਤੀ ਹੀ ਉਸ ਵੇਲੇ ਦੇ ਵਰਤਮਾਨ ਸੰਘਰਸ਼ ਵਿਚ ਵੀ ਆਪਣਾ ਪੂਰਾ ਹਿੱਸਾ ਪਾਇਆ।

ਮਹਾਰਾਜ ਗੁਰਦਿਆਲ ਸਿੰਘ ਜੀ ਤੋਂ ਲੈ ਕੇ ਲਾਇਲਪੁਰੀ ਜੀ ਤੱਕ ਸਤਿਜੁਗ ਦੇ ਕਲਮਕਾਰ ਕਾਂਗਰਸ ਨਾਲ ਜੁੜੇ ਰਹੇ। ਪਰ ਜਦੋਂ ਪੰਛੀ ਜੀ ਤੇ ਕਵੀ ਜੀ ਇਸ ਖੇਤਰ ਵਿਚ ਆਏ ਉਦੋਂ ਤੋਂ ਨਾਮਧਾਰੀ ਬੁਧਵਾਨਾਂ ਦਾ ਝੁਕਾਅ ਕਮਿਊਨਿਸਟ ਪਾਰਟੀ ਵੱਲ ਹੋ ਗਿਆ। ਇਸ ਦੌਰ ਤੱਕ ਪਹੁੰਚਣ ਲਈ ਨਾਮਧਾਰੀ ਸਿਆਸਤਦਾਨਾਂ ਨੇ ਕਾਂਗਰਸ ਵਲੋਂ ਬਦੇਸ਼ੀ ਵਸਤਾਂ ਦੇ ਬਾਈਕਾਟ ਵਿਚ ਡੱਟ ਕੇ ਹਿੱਸਾ ਲਿਆ। ਆਲਿਮ ਜੀ ਦੀ ਅਗਵਾਈ ਹੇਠ ਵਲੈਤੀ ਕੱਪੜਿਆਂ ਨੂੰ ਸਾੜਿਆ ਫੂਕਿਆ, ਸ਼ਰਾਬ ਦੀਆਂ ਦੁਕਾਨਾਂ ਅੱਗੇ ਧਰਨੇ ਦਿੱਤੇ, ਜਲਸੇ ਜਲੂਸਾਂ ਵਿਚ ਸ਼ਾਮਲ ਹੋਏ-ਜੇਲ੍ਹਾਂ ਵਿਚ ਗਏ।

ਮੈਨੂੰ ਜਦੋਂ ਕਵੀ ਜੀ ਤੇ ਪੰਛੀ ਜੀ ਦੀ ਨੇੜਤਾ ਹਾਸਿਲ ਹੋਈ ਉਦੋਂ ਆਪਣੇ ਵੱਡੇ ਭਰਾਤਾ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਦੀ ਸੰਗਤ ਵਿਚ ਕਾਂਗਰਸੀ ਸਾਂ। ਪਰ ਪੰਛੀ ਜੀ ਤੇ ਕਵੀ ਜੀ ਦੀ ਸੰਗਤ ਵਿਚ ਆਉਂਦਿਆ ਹੀ ਮੇਰੇ

ਉੱਪਰ ਵੀ ਕਮਿਊਨਿਸਟ ਰੰਗ ਚੜ੍ਹਨਾ ਸ਼ੁਰੂ ਹੋ ਗਿਆ ਤੇ ਅਗਲੇ ਸਾਲਾਂ ਵਿਚ ਤਾਂ ਚੰਗਾ ਗੂੜ੍ਹਾ ਰੰਗ ਹੀ ਚੜ੍ਹਿਆ।

ਉਦੋਂ ਨਾਮਧਾਰੀ ਕਮਿਊਨਿਸਟ ਹੋਣਾ ਕੋਈ ਓਪਰੀ ਗੱਲ ਨਹੀਂ ਸੀ ਲਗਦੀ। ਕਮਿਊਨਿਸਟ ਸਿਧਾਂਤਕ ਪੱਖੋਂ ਆਜ਼ਾਦੀ ਤੇ ਆਮ ਆਦਮੀ ਦੀ ਆਪਣੀ ਹਕੂਮਤ ਦੇ ਹੱਕ ਵਿਚ ਲੜ ਰਹੇ ਸਨ। ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਨਾਅਰਾ ਹੀ ਇਹ ਦਿੱਤਾ ਸੀ ਕਿ 'ਅੰਗਰੇਜ਼ੀ ਰਾਜ ਤੋਂ ਆਜ਼ਾਦੀ ਅਤੇ ਗਊ ਗਰੀਬ ਦੇ ਗਲ ਤੋਂ ਅਮੀਰੀ ਦੀ ਛੁਰੀ ਲਾਹੁਣੀ ਹੈ। ਕਮਿਊਨਿਸਟਾਂ ਦੇ ਤੇ ਨਾਮਧਾਰੀਆਂ ਦੇ ਸੰਘਰਸ਼ ਵਿਚ ਹਿੱਸਾ ਲੈਣ ਵਾਲੇ ਲੋਕ ਹੇਠਲੀਆਂ ਜਮਾਤਾਂ ਦੇ ਹੀ ਸਨ। ਅਮੀਰਾਂ, ਸਰਦਾਰਾਂ, ਜਗੀਰਦਾਰਾਂ ਤੇ ਰਾਜਿਆਂ ਬਾਰੇ ਦੋਹਾਂ ਧਿਰਾਂ ਦਾ ਰਵੱਈਆ ਇੱਕੋ ਜਿਹਾ ਹੀ ਸੀ।

ਜਦੋਂ ਮੈਂ ਲਿਖਣਾ ਸ਼ੁਰੂ ਕੀਤਾ ਉਦੋਂ ਕਵੀ ਜੀ ਸਤਿਜੁਗ ਦੇ ਸੰਪਾਦਕ ਸਨ ਅਤੇ ਪ੍ਰੀਤਮ ਸਿੰਘ ਪੰਛੀ ਲਾਹੌਰ ਤੋਂ ਛਪਣ ਵਾਲੇ ਪ੍ਰੇਮ ਸੰਦੇਸ਼ ਦੇ ਸੰਪਾਦਕ। ਦੋਹਾਂ ਨੇ ਹੀ ਮੇਰੀਆਂ ਪਹਿਲੀਆਂ ਰਚਨਾਵਾਂ ਨੂੰ ਪਹਿਲੀ ਵਾਰ ਠੀਕ ਠਾਕ ਕਰ ਕੇ ਛਾਪਿਆ ਸੀ।

ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਇਕ ਵਾਰੀ ਫਿਰ ਕਵੀ ਜੀ ਸਤਿਜੁਗ ਦੇ ਸੰਪਾਦਕ ਬਣ ਕੇ ਸ੍ਰੀ ਜੀਵਨ ਨਗਰ ਪਹੁੰਚੇ। ਜੀਵਨ ਨਗਰ ਦੇ ਚਾਰੇ ਚੁਫੇਰੇ ਜਿਹੜੇ ਵੀਹ-ਤੀਹ ਪਿੰਡ ਨਾਮਧਾਰੀਆਂ ਦੇ ਵਸੇ ਹੋਏ ਹਨ, ਕਵੀ ਜੀ ਨੇ ਉਹਨਾਂ ਪਿੰਡਾਂ ਦੇ ਬੁਧੀਵਾਨ ਨੌਜਵਾਨਾਂ ਨੂੰ ਇਕ ਤਾਂ ਸਾਹਿਤ ਸਾਧਨਾਂ ਲਈ ਪ੍ਰੇਰਿਆ, ਦੂਜਾ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਨਾਅਰੇ ਕਿ 'ਉਹ ਗਊ ਗਰੀਬ ਦੇ ਗਲ ਤੋਂ ਛੁਰੀ ਲਾਹੁਣਗੇ' ਉਸ ਉਦੇਸ਼ ਲਈ ਉਨ੍ਹਾਂ ਨੌਜਵਾਨਾਂ ਨੂੰ ਸਿਧਾਂਤਕ ਸੋਚ ਦਿੱਤੀ। ਸੁਭਾਵਕ ਹੀ ਸੀ ਕਿ ਉਹ ਸੋਚ ਕਮਿਊਨਿਸਟ ਸਿਧਾਂਤ ਦੀ ਸੋਚ ਸੀ ਜਿਸ ਵਿਚ ਨਾਮਧਾਰੀਆਂ ਦੀ ਸੰਘਰਸ਼ ਪ੍ਰੰਪਰਾ ਦੀ ਚਾਸ਼ਨੀ ਮਿਲੀ ਹੋਈ ਸੀ।

ਕਵੀ ਜੀ ਨੇ ਇਹ ਗੱਲ ਕਦੇ ਵੀ ਲੁਕਾਈ ਨਹੀਂ ਸੀ ਕਿ ਉਹ ਕਮਿਊਨਿਸਟ ਹਨ। ਸਤਿਗੁਰੂ ਪ੍ਰਤਾਪ ਸਿੰਘ ਦੀ ਅਤੇ ਬਾਅਦ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਕਵੀ ਜੀ ਦਾ ਕਮਿਊਨਿਸਟ ਹੋਣਾ ਕਦੇ ਅਪ੍ਰਵਾਨ ਨਹੀਂ ਹੋਇਆ। ਕਵੀ ਜੀ ਬੇਸ਼ੱਕ ਨੇਤਾ ਕਦੀ ਵੀ ਨਹੀਂ ਬਣੇ। ਉਹ ਹਮੇਸ਼ਾ ਕਾਰਜਕਰਤਾ ਹੀ ਰਹੇ ਪਰ ਸਿਧਾਂਤ ਦੀ ਪਕਿਆਈ ਕਾਰਨ ਉਨ੍ਹਾਂ ਦੀ ਸ਼ਖ਼ਸੀਅਤ ਹਮੇਸ਼ਾ ਚੁੰਬਕੀ ਰਹੀ। ਨੌਜਵਾਨ ਬੁਧਵਾਨ ਸਹਿਜੇ ਹੀ ਉਨ੍ਹਾਂ ਵੱਲ ਖਿੱਚੇ ਜਾਂਦੇ ਤੇ ਉਨ੍ਹਾਂ ਦੇ ਉਦੇਸ਼ ਨਾਲ ਉਨ੍ਹਾਂ ਦੇ ਦੁਆਲੇ ਜੁੜਦੇ ਰਹੇ। ਕੋਈ ਇਸ ਗੱਲ ਨੂੰ ਅਤਿਕਥਨੀ ਨਾ ਸਮਝੇ ਕਿ ਕਵੀ ਜੀ ਨੇ ਨਾਮਧਾਰੀਆਂ ਦੀਆਂ ਦੋ ਨੌਜਵਾਨ ਬੁਧਵਾਨ ਪੀੜ੍ਹੀਆਂ ਨੂੰ ਇਕੱਲਿਆਂ ਹੀ ਪ੍ਰਭਾਵਤ ਕੀਤਾ ਤੇ ਕਵੀ ਜੀ ਸਮੁੱਚੇ ਨਾਮਧਾਰੀ ਸਮਾਜ ਦੇ ਸੰਘਰਸ਼ਸ਼ੀਲ ਅੰਸ਼ ਦੇ ਪ੍ਰਤੀਕ ਚਿੰਨ੍ਹ ਵਜੋਂ ਜੀਵੇ। ਕਵੀ ਜੀ ਜਿੰਨਾ ਚਿਰ ਸਤਿਜੁਗ ਦੇ ਸੰਪਾਦਕ ਰਹੇ ਉਨਾ ਚਿਰ ਉਨ੍ਹਾਂ ਨੇ ਨਾਮਧਾਰੀ ਸਮਾਜ ਨੂੰ ਸੰਘਰਸ਼ਸ਼ੀਲ ਵਿਚਾਰਧਾਰਾ ਨਾਲ ਜੋੜੀ ਰੱਖਿਆ ਤੇ ਸਿਧਾਂਤਕ ਸੇਧ ਦੇਈ ਰੱਖੀ। ਇਸ ਸਾਰੇ ਸਮੇਂ ਵਿਚ ਨਾਮਧਾਰੀਆਂ ਵਿਚੋਂ ਜਿਹੜੇ ਨੌਜਵਾਨ ਆਮ ਲੋਕਾਂ ਦੇ ਸੰਘਰਸ਼ਾਂ, ਦੁੱਖਾਂ-ਸੁੱਖਾਂ ਦੇ ਭਾਈਵਾਲ ਬਣੇ, ਉਹ ਕਵੀ ਜੀ ਦੀ ਹੀ ਮਿਹਨਤ ਨਾਲ ਪ੍ਰਫੁੱਲਤ ਹੋਈ ਪਨੀਰੀ ਦਾ ਪੱਲਰਿਆ ਅੰਸ਼ ਹੈ।

ਕਵੀ ਜੀ ਦੀ ਇਕ ਹੋਰ ਦੇਣ ਦਾ ਜ਼ਿਕਰ ਕਰਨਾ ਏਥੇ ਜ਼ਰੂਰੀ ਲਗਦਾ ਹੈ। ਸਤਿਜੁਗ ਦੇ ਸੰਪਾਦਨ ਕਾਲ ਵਿਚ ਕਵੀ ਜੀ ਨੂੰ ਸਤਿਗੁਰਾਂ ਦੇ ਛੋਟੇ ਮੋਟੇ ਸਲਾਹਕਾਰ ਹੋਣ ਦਾ ਮਾਨ ਹਾਸਿਲ ਰਿਹਾ ਹੈ। ਉਹਨਾਂ ਦਿਨਾਂ ਵਿਚ ਸੋਵੀਅਤ ਯੂਨੀਅਨ ਦੀ ਅਗਵਾਈ ਹੇਠ ਸੰਸਾਰ ਭਰ ਵਿਚ ਅਮਨ ਤੇ ਆਜ਼ਾਦੀ ਦੀ ਇਕ ਜ਼ਬਰਦਸਤ ਲਹਿਰ ਚੱਲ ਰਹੀ ਸੀ। ਭਾਰਤ ਤੇ ਪੰਜਾਬ ਵੀ ਇਸ ਲਹਿਰ ਵਿਚ ਉਘੱੜਵਾਂ ਹਿੱਸਾ ਲੈ ਰਹੇ ਸਨ। ਕਵੀ ਜੀ ਦੀ ਸਲਾਹ ਨਾਲ ਸਤਿਗੁਰਾਂ ਦੀ ਅਗਵਾਈ ਹੇਠ ਨਾਮਧਾਰੀਆਂ ਨੇ ਇਸ ਲਹਿਰ ਵਿਚ ਪੂਰਾ ਹਿੱਸਾ ਲਿਆ। ਇਸ ਲਹਿਰ ਦੀ ਬਦੌਲਤ ਸਤਿਗੁਰੂ ਜੀ ਦੀ ਤੇ ਨਾਮਧਾਰੀ ਸਮਾਜ ਦੀ ਇਕ ਸ਼ਾਨਦਾਰ ਪਛਾਣ ਸਾਰੇ ਜਗਤ ਵਿਚ ਬਣੀ।

ਇਸ ਅਮਨ ਦੌਰ ਦੇ ਮੱਠਾ ਪੈਂਦਿਆਂ ਹੀ ਕਾਰਨ ਵੱਸ ਕਵੀ ਜੀ ਸਤਿਜੁਗ ਤੋਂ ਅਲੱਗ ਹੋ ਗਏ। ਸਲਾਹਕਾਰ ਨਵੇਂ ਆ ਗਏ। ਇਸ ਤਬਦੀਲੀ ਨਾਲ ਸਭ ਕੁਝ ਬਦਲ ਗਿਆ। ਸਤਿਜੁਗ ਦਾ ਕਿਰਦਾਰ ਵੀ ਆਪਣੇ ਜਨਮ ਦੀ ਪ੍ਰੰਪਰਾ ਤੋਂ ਹੱਟ ਗਿਆ। ਕਵੀ ਜੀ ਉਸ ਸੰਘਰਸ਼ਸ਼ੀਲ ਪ੍ਰੰਪਰਾ ਦੇ ਅੰਤਿਮ ਸੰਪਾਦਕ ਸਨ ਜੋ ਆਜ਼ਾਦੀ ਤੇ ਗਊ ਗਰੀਬ ਦੇ ਹੱਕ ਲਈ ਬਣੀ ਸੀ। ਨਾਮਧਾਰੀ ਸਮਾਜ ਅੰਤਰਮੁਖੀ ਹੋ ਗਿਆ। ਕਵੀ ਜੀ ਦੀ ਸੰਘਰਸ਼ ਸ਼ੀਲਤਾ ਨੇ ਆਪਣੇ ਲਈ ਨਵਾਂ ਰਾਹ ਚੁਣ ਲਿਆ। ਵਰਤਮਾਨ ਦੇ ਪੈਰ ਅੱਧੀ ਸਦੀ ਦੇ ਅਣਥੱਕ ਸਫ਼ਰ ਤੋਂ ਬਾਅਦ ਜਦੋਂ ਸੁੰਨ ਹੁੰਦੇ ਜਾਪੇ ਤਾਂ ਕਵੀ ਜੀ ਨੇ ਬੀਤੇ ਦੀਆਂ ਪੈੜਾਂ ਨੂੰ ਨਾਪਣ ਦਾ ਵਡੇਰਾ ਕੰਮ ਆਪਣੇ ਜ਼ਿੰਮੇ ਲੈ ਲਿਆ।

ਅੱਜ ਕਵੀ ਜੀ ਦੇ ਚਲੇ ਜਾਣ ਤੋਂ ਬਾਅਦ ਲੱਗਦਾ ਹੈ ਕਿ ਨਾਮਧਾਰੀਆਂ ਦੇ ਸੰਘਰਸ਼ਸ਼ੀਲ ਅੰਸ਼ ਦਾ ਜਿਵੇਂ ਆਖਰੀ ਥੰਮ੍ਹ ਢਹਿ ਗਿਆ ਹੈ। ਕਵੀ ਜੀ ਨਾਮਧਾਰੀ ਸੰਘਰਸ਼ ਪ੍ਰੰਪਰਾ ਦੇ ਇਕਲੌਤੇ ਪ੍ਰਤੀਕ ਚਿੰਨ੍ਹ ਵਜੋਂ ਅਜੇ ਤੱਕ ਮਸਤਕ ਉੱਚਾ ਕੀਤੀ ਖਲੋਤੇ ਦਿਸਦੇ ਸਨ। ਹੁਣ ਕੌਣ ਹੈ ਜੋ ਉਸ ਪਛਾਣ ਨੂੰ ਕਾਇਮ ਰੱਖੇਗਾ ?

ਬੇਸ਼ੱਕ ਕਵੀ ਜੀ ਦੀ ਲਗਾਈ ਪਨੀਰੀ ਪੱਲਰ ਕੇ ਉਨ੍ਹਾਂ ਦੇ ਕੰਮ ਨੂੰ ਜਾਰੀ ਰੱਖੇਗੀ ਪਰ ਉਨ੍ਹਾਂ ਦੀ ਸੂਰਤ ਹੁਣ ਅਧੂਰੀ ਦਿਸੇਗੀ। ਪੱਕੇ ਨਾਮਧਾਰੀ ਪੱਕੇ ਕਮਿਊਨਿਸਟ ਦੀ ਅਦਵੈ ਸੂਰਤ ਦੀ ਥਾਂ ਪੱਕੇ ਕਮਿਊਨਿਸਟ ਦੀ ਇਕਾਂਗੀ ਮੂਰਤ।

ਲਹਿਰ ਕਦੇ ਰੁਕਦੀ ਨਹੀਂ। ਬੇਸ਼ੱਕ ਸੂਰਤ ਬਦਲ ਬਦਲ ਕੇ। ਸਾਹਿਤਕ ਖੇਤਰ ਵਿਚ ਵਰਿਆਮ ਤਾਂ ਹੈ ਈ ਏ, ਜੋ ਕਵੀ ਜੀ ਦੇ ਪ੍ਰਤੀਕ ਚਿੰਨ੍ਹ ਨੂੰ ਉੱਚਾ ਚੁੱਕੀ ਰੱਖੇਗਾ ਤੇ ਗਊ ਗਰੀਬ ਦੇ ਗਲ ਤੋਂ ਛੁਰੀ ਲਾਹੁਣ ਲਈ ਚੱਲਦੇ ਸੰਘਰਸ਼ਾਂ ਵਿਚ ਯੋਗਦਾਨ ਕਰਦਾ ਰਹੇਗਾ।

❖

# ਕਵੀ ਜੀ ਨੂੰ ਯਾਦ ਕਰਦਿਆਂ

—ਗੁਰਬਚਨ ਸਿੰਘ ਭੁੱਲਰ

ਪ੍ਰੀਤਮ ਸਿੰਘ ਕਵੀ ਚਲੇ ਗਏ। ਆਖ਼ਰ ਸਭ ਨੇ ਜਾਣਾ ਹੈ। ਉਹ ਕਈ ਵਿਸ਼ੇਸ਼ਤਾਵਾਂ ਦੇ ਸੁਆਮੀ ਸਨ। ਇਕ ਵਿਸ਼ੇਸ਼ਤਾ ਚੜ੍ਹਦੀ ਕਲਾ ਅਤੇ ਆਪਣੇ ਵਿਸ਼ਵਾਸਾਂ ਵਿਚ ਦ੍ਰਿੜ ਵਿਸ਼ਵਾਸ ਸੀ। ਉਹਨਾਂ ਦਾ ਵਿਸ਼ਵਾਸ ਸੀ ਕਿ ਉਹ ਸੌ ਸਾਲ ਪਾਰ ਕਰਨਗੇ। ਮੈਂ ਹਸਦਾ, ਤੁਸੀਂ ਇਹ ਦਾਅਵਾ ਕਿਵੇਂ ਕਰ ਸਕਦੇ ਹੋ। ਜਦੋਂ ਕਿ ਨਿਰਣਾ ਤਾਂ ਧੁਰ ਤੋਂ ਆਈ ਚੀਰੀ ਨੇ ਕਰਨਾ ਹੈ ? ਉਹ ਅਡੋਲ ਆਵਾਜ਼ ਵਿਚ ਉੱਤਰ ਦਿੰਦੇ, ਲਉ ਤੁਸੀਂ ਦੇਖ ਲੈਣਾ, ਸੌ ਸਾਲ ਤੋਂ ਪਹਿਲਾਂ ਮੇਰੀ ਚੀਰੀ ਹੀ ਨਹੀਂ ਆਉਣੀ। ਉਹਨਾਂ ਦਾ ਵਿਸ਼ਵਾਸ ਅਤੇ ਆਯੂ ਦੇ ਸਨਮੁੱਖ ਉਹਨਾਂ ਦਾ ਬਲੀ ਸਰੀਰ ਉਹਨਾਂ ਦੇ ਦਾਅਵੇ ਨੂੰ ਸੱਚ ਲੱਗਣ ਲਾ ਦਿੰਦੇ। ਕਈ ਸੱਜਣ ਜਿਨ੍ਹਾਂ ਦੀ ਕਵੀ ਜੀ ਨਾਲ ਮਖੌਲੀ ਮਿੱਤਰਤਾ ਤੱਕ ਨਿਕਟਤਾ ਸੀ, ਟਿੱਚਰ ਕਰਦੇ ਕਿ ਉਹ ਹਰ ਸਾਲ ਆਪਣੀ ਉਮਰ ਵਿਚ ਦੋ ਸਾਲ ਜੋੜ ਲੈਂਦੇ ਹਨ ਤਾਂ ਜੋ ਸੌ ਵਰ੍ਹੇ ਜਿਊਣ ਦਾ ਸੰਕਲਪ ਝੂਠਾ ਨਾ ਪਵੇ।

ਕੁਝ ਸਾਲ ਪਹਿਲਾਂ ਉਹ ਮੈਨੂੰ ਦਿੱਲੀ ਦੇ ਕਨਾਟ ਪਲੇਸ ਵਿਚ ਮਿਲ ਪਏ। ਕਈ ਮਹੀਨਿਆਂ ਮਗਰੋਂ ਮਿਲੇ ਸਨ। ਸਰੀਰ ਕੁਝ ਝੰਜਿਆ ਜਿਹਾ, ਕੁਝ ਕੁਮਲਾਇਆ ਜਿਹਾ ਲੱਗਿਆ, ਜਿਵੇਂ ਉਹ ਦੀਵਾ ਹੁੰਦਾ ਹੈ ਜਿਸਦਾ ਤੇਲ ਘਟਣ ਲੱਗ ਪਿਆ ਹੋਵੇ। ਉਂਝ ਉਹਨਾਂ ਦੀ ਮੁਸਕਰਾਹਟ ਅਤੇ ਆਵਾਜ਼ ਪਹਿਲਾਂ ਵਾਲੀ ਹੀ ਸੀ।

ਫੇਰ ਉਹਨਾਂ ਨਾਲ ਮੁਲਾਕਾਤ ਭੈਣੀ ਸਾਹਿਬ ਵਿਖੇ ਹੋਈ। ਦੀਵੇ ਦਾ ਤੇਲ ਪ੍ਰਤੱਖ ਘਟਿਆ ਦਿਸਦਾ ਸੀ। ਤਣੇ ਹੋਏ ਤਨ ਵਾਲੀ ਪ੍ਰਭਾਵਸ਼ੀਲਤਾ ਜਾਂਦੀ ਰਹੀ ਸੀ। ਅੰਗ ਬਾਗੀ ਹੋ ਕੇ ਆਪ ਮੁਹਾਰੇ ਹੁੰਦੇ ਜਾਂਦੇ ਸਨ। ਉਹਨਾਂ ਨੇ ਮੁਸਕਰਾਉਣ ਦਾ ਯਤਨ ਕੀਤਾ।

ਸਾਡੇ ਦੇਸ਼ ਵਿਚ ਬੁਢਾਪਾ, ਜੇ ਪਰਿਵਾਰ ਸਰੀਰਕ ਸੇਵਾ ਕਰਦਾ ਹੋਵੇ। ਤਦ ਵੀ, ਕਾਫ਼ੀ ਔਖਾ ਬੀਤਦਾ ਹੈ। ਇਸਦਾ ਕਾਰਨ ਇਹ ਕਿ ਮਨੁੱਖ ਕੇਵਲ ਸਰੀਰ ਹੀ ਨਹੀਂ।

ਕਵੀ ਜੀ ਨੇ ਆਪਣੇ ਇਕ ਲੇਖ ਵਿਚ ਸੰਤ ਨਿਧਾਨ ਸਿੰਘ ਆਲਿਮ ਜੀ ਦੀ ਇਕ ਕਵਿਤਾ ਦਾ ਜ਼ਿਕਰ ਕੀਤਾ ਸੀ। ਉਸ ਵਿਚ ਆਲਿਮ ਜੀ ਨੇ ਸੌ-ਸਾਲਾ ਮਨੁੱਖੀ ਜੀਵਨ ਨੂੰ ਦਸ ਦਹਾਕਿਆਂ ਵਿਚ ਵੰਡ ਕੇ 'ਏਕੇ ਬਿੰਦੀ ਦਾਹ, ਮੁੰਡੇ ਨੂੰ ਗੇਂਦ ਖੇਡਣ ਦਾ ਚਾਅ' ਨਾਲ ਗੱਲ ਆਰੰਭ ਕੀਤੀ ਸੀ। ਅੱਸੀ ਸਾਲ ਤੋਂ ਵੱਧ ਦੀ ਉਮਰ ਉੱਤੇ ਪੁੱਜ ਕੇ ਆਲਿਮ ਜੀ ਨੇ ਲਿਖਿਆ ਸੀ—

ਆਠੇ ਬਿੰਦੀ ਅੱਸੀ।<br>
ਮੰਗੇ ਦਹੀਂ ਤੇ ਮਿਲਦੀ ਲੱਸੀ।<br>
ਨਾਏਂ ਬਿੰਦੀ ਨੱਬੇ।<br>
ਬਾਬੇ ਦਾ ਕੋਈ ਦਾਅ ਨਾ ਫੱਬੇ।<br>
ਦਾਹੇ ਬਿੰਦੀ ਸੌ।<br>
ਭੜਵਿਆ ਜੀਊਣਾ ਈ ਤਾਂ ਜਿਉ,<br>
ਨਹੀਂ ਛੱਠੇ ਖੂਹ ਵਿਚ ਪਉ,<br>
ਪਰ ਤੂੰ ਸਾਡੇ ਮਗਰੋਂ ਲਹੁ।

ਪਤਾ ਲੱਗਿਆ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਭੈਣੀ ਸਾਹਿਬ ਬੁਲਾ ਲਿਆ ਹੈ। ਜਿਥੇ ਕੇਵਲ ਉਹਨਾਂ ਦੇ ਤਨ ਦੀ ਸਾਂਭ-ਸੰਭਾਲ ਦੇ ਆਦੇਸ਼ ਹੀ ਨਹੀਂ ਦਿੱਤੇ ਗਏ, ਮਨ ਦੀ ਸ਼ਾਂਤੀ ਅਤੇ ਸਹਿਜਤਾ ਦੇ ਪ੍ਰਬੰਧ ਵੀ ਕੀਤੇ ਗਏ ਹਨ। ਮੈਨੂੰ ਲੱਗਿਆ ਕਿ ਮੇਰੀ ਇਕ ਵਾਰ ਲਿਖੀ ਹੋਈ ਇਹ ਗੱਲ ਸੱਚੀ ਹੋ ਗਈ ਹੈ ਕਿ ਆਲਿਮ ਜੀ ਦੀ ਇਸ ਕਵਿਤਾ ਨੂੰ ਕਵੀ ਜੀ ਬਦਲ ਕੇ ਇਉਂ ਕਰ ਲੈਣਗੇ :-

ਆਠੇ ਬਿੰਦੀ ਅੱਸੀ।<br>
ਮਿਲਦਾ ਦਹੀਂ ਜੇ ਮੰਗੇ ਲੱਸੀ।<br>
ਨਾਏਂ ਬਿੰਦੀ ਨੱਬੇ।<br>
ਬਾਬੇ ਦਾ ਹਰ ਇਕ ਦਾਅ ਹੀ ਫੱਬੇ।<br>
ਦਾਹੇ ਬਿੰਦੀ ਸੌ।<br>
ਹੁਣ ਤਾਂ ਜਿਊਣ ਦਾ ਚੱਜ ਆਇਆ,<br>
ਦੂਜੀ ਸਦੀ ਦੇ ਰਾਹੇ ਪਉ,<br>
ਗਿਣਤੀ ਫੇਰ ਸ਼ੁਰੂ ਕਰ ਲਓ।<br>
ਏਕੇ ਬਿੰਦੀ ਦਾਹ,<br>
ਮੁੰਡੇ ਨੂੰ ਦੂਜੀ ਸਦੀ ਦਾ ਚਾਅ!

ਉਹਨਾਂ ਨੂੰ ਸੁਨੇਹਾ ਭਾਵੇਂ ਉਹਨਾਂ ਦੇ ਮਿਥੇ ਤੋਂ ਕੁਝ ਛੇਤੀ ਆ ਗਿਆ ਪਰ ਇਕ ਅਰਥਾਂ ਵਿਚ ਸੌ ਸਾਲ ਵਾਲਾ ਇਰਾਦਾ ਪੂਰਾ ਹੋ ਗਿਆ ਹੈ। ਉਹ ਏਨਾ ਕਲਮੀ ਕੰਮ ਕਰ ਗਏ ਹਨ ਜੋ ਬਹੁਤ ਸਾਰੇ ਹੋਰ ਆਦਮੀ ਸੌ ਸਾਲ ਮਿਲਣ ਨਾਲ ਵੀ ਨਾ ਕਰ ਸਕਣ।

ਕਵੀ ਜੀ ਨਾਲ ਮੇਰੀ ਪਹਿਲੀ ਮੁਲਾਕਾਤ ੧੯੬੮ ਵਿਚ ਹੋਈ ਸੀ। ਅਸਲ ਵਿਚ ਉਹਨੂੰ ਮੁਲਾਕਾਤ ਕਹਿਣਾ ਠੀਕ ਨਹੀਂ। ਇਹ ਕਹਿਣਾ ਵਧੇਰੇ ਵਾਜਬ ਹੋਵੇਗਾ ਕਿ ਮੈਂ ਉਹਨਾਂ ਨੂੰ ਉਸ ਸਮੇਂ ਪਹਿਲੀ ਵਾਰ ਦੇਖਿਆ ਸੀ।

ਮੈਂ ਨਵਯੁਗ ਪ੍ਰੈਸ ਵਿਖੇ ਭਾਪਾ ਪ੍ਰੀਤਮ ਸਿੰਘ ਜੀ ਕੋਲ

ਬੈਠਾ ਸੀ ਕਿ ਕਵੀ ਜੀ ਆ ਗਏ। ਭਾਪਾ ਜੀ ਨੇ ਇਕ ਦੂਜੇ ਦੇ ਨਾਂ ਦੱਸ ਕੇ ਰਸਮੀ ਜਾਣ-ਪਛਾਣ ਕਰਵਾਈ। ਇਹਨਾਂ ਨੇ ਭਾਪਾ ਜੀ ਨਾਲ ਕਿਸੇ ਕੰਮ ਲਈ ਅਗਲੇ ਦਿਨ ਦਾ ਸਮਾਂ ਨਿਸਚਿਤ ਕੀਤਾ ਅਤੇ ਕੁਝ ਚਿਰ ਪਿੱਛੋਂ ਚਲੇ ਗਏ। ਮਗਰੋਂ ਮੈਂ ਭਾਪਾ ਜੀ ਨੂੰ ਪੁੱਛਿਆ ਕਿ ਇਹ ਸੱਜਨ ਕੀ ਚੀਜ਼ ਹਨ। ਪਤਾ ਲੱਗਿਆ, ਇਹ ਕਵਿਤਾ ਲਿਖਦੇ ਹਨ, ਇਸ ਲਈ ਕਵੀ ਹਨ ਅਤੇ ਕਾਮਰੇਡ ਹਨ, ਇਸ ਲਈ ਪਾਰਟੀ ਦੇ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ, ਦੇ ਪ੍ਰਬੰਧਕ ਬਣਨ ਜਾ ਰਹੇ ਹਨ, ਜਿਸ ਖ਼ਾਤਰ ਪ੍ਰੈਸ ਦੇ ਕਾਰ-ਵਿਹਾਰ ਬਾਰੇ ਅਗਲੇ ਦਿਨਾਂ ਵਿਚ ਕੁਝ ਜਾਣਨਾ ਚਾਹੁੰਦੇ ਹਨ। ਕੂਕਾ ਵੀ ਅਤੇ ਕਾਮਰੇਡ ਵੀ! ਮੈਨੂੰ ਇਹ ਸੱਜਣ ਕਾਫ਼ੀ ਦਿਲਚਸਪ ਲੱਗੇ।

ਉਹਨਾਂ ਨਾਲ ਸਿੱਧਾ ਵਾਹ ਕੇਵਲ ਉਹਨਾਂ ਨੂੰ ਦੇਖਣ ਵਾਲੀ ਇਸ ਮੁਲਾਕਾਤ ਤੋਂ ਕੋਈ ਸੱਤ ਸਾਲ ਮਗਰੋਂ ਪਿਆ। ੧੯੭੫ ਵਿਚ ਪ੍ਰਸਿੱਧ ਲੋਕ-ਆਗੂ ਅਤੇ ਇਤਿਹਾਸਕਾਰ ਸੋਹਣ ਸਿੰਘ ਜੋਸ਼ ਹੁਰਾਂ ਨੇ ਮੈਨੂੰ ਆਗਿਆ ਕੀਤੀ ਕਿ ਜੇ ਮੈਂ ਉਹਨਾਂ ਦੀ ਕਾਮਾਗਾਟਾ ਮਾਰੂ ਬਾਰੇ ਪੁਸਤਕ ਦਾ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕਰ ਦੇਵਾਂ ਤਾਂ ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ ਪ੍ਰਕਾਸ਼ਿਤ ਕਰ ਦੇਵੇਗਾ। ਮੇਰੀ ਇਕੋ ਬੇਨਤੀ ਸੀ ਕਿ ਮੇਰੇ ਅਨੁਵਾਦ ਦੇ ਪਰੂਫ਼ ਮੈਥੋਂ ਪੜ੍ਹਾਉਣ ਦਾ ਪ੍ਰਬੰਧ ਕਰ ਦਿੱਤਾ ਜਾਵੇ ਕਿਉਂਕਿ ਦੂਜਿਆਂ ਦੇ ਪੜ੍ਹੇ ਪਰੂਫ਼ਾਂ ਨਾਲ ਨਾ ਮੈਨੂੰ ਵਿਸ਼ਵਾਸ ਬੱਝਦਾ ਹੈ ਅਤੇ ਨਾ ਹੀ ਮੇਰੀ ਤਸੱਲੀ ਹੁੰਦੀ ਹੈ।

ਤੇ ਕੁਝ ਦਿਨਾਂ ਪਿੱਛੋਂ ਕਵੀ ਜੀ ਰਾਜੌਰੀ ਗਾਰਡਨ ਵਾਲੇ ਮੇਰੇ ਕਿਰਾਏ ਦੇ ਮਕਾਨ ਵਿਚ ਆ ਪਧਾਰੇ। ਪੁਸਤਕ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ ਵਿਚ ਛਪ ਰਹੀ ਸੀ ਅਤੇ ਰਾਜੌਰੀ ਗਾਰਡਨ, ਉਹਨਾਂ ਤੋਂ ਪਤਾ ਲੱਗਿਆ, ਉਹਨਾਂ ਦਾ ਆਪਣਾ ਪੱਕਾ ਨਿਵਾਸ ਸੀ। ਕਹਿਣ ਲੱਗੇ, "ਮੈਂ ਸੋਚਿਆ, ਘਰ ਵੀ ਚੱਕਰ ਮਾਰ ਆਉਂਦਾ ਹਾਂ, ਪਰੂਫ਼ ਵੀ ਦੇ ਆਉਂਦਾ ਹਾਂ।" ਉਹਨਾਂ ਇਕੱਲੇ ਪਰੂਫ਼ ਹੀ ਨਾ ਦਿੱਤੇ, ਨਾਲ ਮਿਸਰੀ ਅਤੇ ਇਲਾਇਚੀਆਂ ਵੀ ਦਿੱਤੀਆਂ। ਉਸ ਸਮੇਂ ਤੋਂ ਸਾਡੇ ਸੰਬੰਧਾਂ ਵਿਚੋਂ ਮਿਸਰੀ ਦੀ ਮਿਠਾਸ ਅਤੇ ਇਲਾਇਚੀਆਂ ਦੀ ਖ਼ੁਸ਼ਬੋ ਕਦੀ ਫਿੱਕੀ ਨਹੀਂ ਪਈ।

ਇਸ ਪਿੱਛੋਂ, ਖਾਸ ਕਰਕੇ ਉਹਨਾਂ ਦੇ ਦਿੱਲੀ ਪਰਤਣ ਮਗਰੋਂ ਅਕਸਰ ਮੁਲਾਕਾਤਾਂ ਹੁੰਦੀਆਂ ਰਹੀਆਂ। ਅਸੀਂ ਉਹਨਾਂ ਦੇ ਨਿਵਾਸ ਵਿਖੇ ਵੀ ਗਏ ਅਤੇ ਕਈ ਵਾਰ ਉਹਨਾਂ ਨੇ ਸਾਡੇ ਗਰੀਬਖਾਨੇ ਵਿਚ ਵੀ ਚਰਨ ਪਾਏ। ਉਹਨਾਂ ਦੀ ਸਾਥਣ ਬੀਬੀ ਗੁਰਬਚਨ ਕੌਰ ਸਦਾ ਉਹਨਾਂ ਦੇ ਨਾਲ ਹੁੰਦੀ। ਉਹਨਾਂ ਦੇ ਚਿਹਰੇ ਉੱਤੇ ਕਵੀ ਜੀ ਤੋਂ ਵੀ ਵੱਧ ਮੁਸਕਰਾਹਟ, ਸਹਿਜਤਾ ਅਤੇ ਮਿੱਠਤ ਰਹਿੰਦੀ। ਕਵੀ ਜੀ ਮਿਲਦਿਆਂ ਹੀ ਖੀਸੇ ਵਿਚੋਂ ਮਿਸਰੀ ਅਤੇ ਇਲਾਇਚੀਆਂ ਦੇਣ ਦੀ ਰਸਮ ਪੂਰੀ ਕਰਨ ਦੇ ਨਾਲ ਹੀ ਆਖਦੇ, ਤੁਸੀਂ ਮੈਨੂੰ ਇਸ ਲਈ ਵੀ ਪਿਆਰੇ ਹੋ ਕਿ ਤੁਹਾਡਾ ਨਾਂ ਗੁਰਬਚਨ ਹੈ।

ਸ਼ਾਇਦ, ਸਾਡੇ ਆਪਸੀ ਪਿਆਰ-ਸਤਿਕਾਰ ਦਾ ਇਕ ਆਧਾਰ ਸਾਡੀ ਵਿਚਾਰਧਾਰਕ ਸਾਂਝ ਸੀ। ਉਹਨਾਂ ਦਾ ਪੱਕੇ ਨਾਮਧਾਰੀ ਹੁੰਦਿਆਂ ਪੱਕੇ ਕਮਿਊਨਿਸਟ ਹੋਣਾ ਇਸ ਸਾਂਝ ਨੂੰ ਵਧੀਕ ਮਨਮੋਹਕ ਬਣਾ ਦਿੰਦਾ ਸੀ। ਮੈਂ ਹੱਸਦਾ, ਤੁਸੀਂ ਮਾਰਕਸਵਾਦੀ ਸਿਧਾਂਤ ਨੂੰ ਸਥਾਨਕ ਸਥਿਤੀਆਂ ਨਾਲ ਅਨੁਕੂਲਣ ਦੀ ਇਕ ਵਧੀਆ ਮਿਸਾਲ ਹੋ। ਉਹਨਾਂ ਨਾਲ ਨੇੜਤਾ ਦੇ ਲੰਮੇ ਸਾਲਾਂ ਵਿਚ ਭਾਵੇਂ ਉਹਨਾਂ ਦੀ ਮਾਰਕਸਵਾਦੀ ਸੋਚ ਦੀ ਨਿਰੰਤਰਤਾ ਅਤੇ ਅਡੋਲਤਾ ਬਾਰੇ ਕੋਈ ਸ਼ੱਕ ਨਹੀਂ ਸੀ ਰਹਿ ਗਿਆ, ਤਾਂ ਵੀ ਮੈਨੂੰ ਉਸ ਸਮੇਂ ਖ਼ੁਸ਼ੀ ਭਰੀ ਹੈਰਾਨੀ ਹੋਈ ਜਦੋਂ ਪਤਾ ਲੱਗਿਆ ਕਿ ਆਪਣੇ ਜੀਵਨ ਦੇ ਸਭ ਤੋਂ ਕਠਿਨ ਅੰਤਲੇ ਕੁਝ ਸਾਲ ਭੈਣੀ ਸਾਹਿਬ ਦੇ ਨਿਰੋਲ ਧਾਰਮਿਕ ਮਹੌਲ ਵਿਚ ਬਿਤਾਉਣ ਮਗਰੋਂ ਵੀ ਉਹਨਾਂ ਦੀ ਇਹ ਇੱਛਾ ਜਿਉਂ-ਦੀ-ਤਿਉਂ ਬਣੀ ਰਹੀ ਕਿ "ਮੇਰੇ ਮਗਰੋਂ ਕੋਈ ਰਸਮ ਨਾ ਹੋਵੇ, ਮੈਂ ਕਮਿਊਨਿਸਟ ਹਾਂ।"

ਉਹ ਇਕ ਅਜਿਹੇ ਵਿਅਕਤੀ ਸਨ ਜਿਨ੍ਹਾਂ ਨਾਲ ਸੰਪਰਕ ਹਰ ਵਾਰ ਇਕ ਸੁਖਦਾਇਕ ਅਨੁਭਵ ਹੁੰਦਾ ਸੀ। ਉਹਨਾਂ ਨਾਲ ਮੁਲਾਕਾਤ ਹੋ ਜਾਵੇ ਤਾਂ ਕਹਿਣਾ ਹੀ ਕੀ, ਨਹੀਂ ਤਾਂ ਉਹਨਾਂ ਦੀ ਚਿੱਠੀ, ਫੋਨ ਰਾਹੀਂ ਉਹਨਾਂ ਦੀ ਗੱਲਬਾਤ ਜਾਂ ਉਹਨਾਂ ਦੀ ਰਚਨਾ ਹੀ ਉਤਸ਼ਾਹ ਅਤੇ ਆਨੰਦ ਦਾ ਸੋਮਾ ਹੋ ਨਿੱਬੜਦੀ ਸੀ। ਉਤਸ਼ਾਹ ਇਸ ਲਈ ਕਿ ਉਹ ਆਪਣੇ ਵਾਸਤੇ ਮਿਥੀ ਹੋਈ ਬਹੁ-ਸੂਤਰੀ ਜੀਵਨ-ਜਾਚ ਅਨੁਸਾਰ ਸਦਾ ਹੀ ਤੰਦਰੁਸਤ, ਸਾਫ਼-ਸੁਥਰੇ ਅਤੇ ਬਣੇ-ਫੱਬੇ ਹੋਏ ਹੋਣ ਸਦਕਾ ਚੜ੍ਹਦੀ ਕਲਾ ਵਿਚ ਮੁਸਕਰਾਹਟਾਂ ਬਖੇਰਦੇ ਮਿਲਦੇ ਸਨ। ਆਨੰਦ ਲਈ ਕਿ ਉਹਨਾਂ ਦੀ ਇਸੇ ਜੀਵਨ-ਜਾਚ ਦਾ ਇਕ ਹੋਰ ਸੂਤਰ ਦੂਜਿਆਂ ਦੀਆਂ ਕਮਜ਼ੋਰੀਆਂ ਨੂੰ ਅਣਗੌਲਿਆਂ ਕਰਕੇ ਉਹਨਾਂ ਦੇ ਗੁਣਾਂ ਦੀ ਪ੍ਰਸੰਸਾ ਕਰਨਾ ਸੀ।

ਕਵੀ ਜੀ ਨੂੰ ਆਮ ਕਰਕੇ ਲੋਕ ਨਾਮਧਾਰੀ ਇਤਿਹਾਸਕਾਰ ਕਹਿੰਦੇ ਹਨ, ਪਰ ਮੈਂ ਉਹਨਾਂ ਨੂੰ ਨਾਮਧਾਰੀ ਇਤਿਹਾਸਕਾਰਾਂ ਦਾ ਇਤਿਹਾਸਕਾਰ ਕਹਿੰਦਾ ਹਾਂ। ਇਤਿਹਾਸਕਾਰ ਬੀਤੇ ਨੂੰ ਸਾਕਾਰ ਕਰਨ ਲਈ ਭਾਂਤ-ਸੁਭਾਂਤੇ ਸੋਮੇ ਲੱਭਦੇ, ਫਰੋਲਦੇ ਅਤੇ ਵਰਤਦੇ ਹਨ। ਪਰ ਕਵੀ ਜੀ ਨੇ ਭਵਿੱਖੀ ਨਾਮਧਾਰੀ ਇਤਿਹਾਸਕਾਰਾਂ ਲਈ ਮੂਲ-ਸਮੱਗਰੀ ਬੜੇ ਸੁਚੱਜੇ ਢੰਗ ਨਾਲ ਅਤੇ ਵਿਧੀਬੱਧ ਰੂਪ ਵਿਚ ਪੇਸ਼ ਕਰ ਦਿੱਤੀ ਹੈ।

ਨਾਮਧਾਰੀ ਪੰਥ ਦੀਆਂ ਸਰਗਰਮੀਆਂ ਦਾ ਕੇਂਦਰ-ਬਿੰਦੂ ਸਤਿਗੁਰੂ ਜਗਜੀਤ ਸਿੰਘ ਹਨ। ਕਵੀ ਜੀ ਨੇ ਉਹਨਾਂ

ਦੀ ਕਾਰਜਾਵਲੀ ਅਤੇ ਵਿਚਾਰਾਵਲੀ ਨੂੰ ਜਿਸ ਬਰੀਕੀ ਨਾਲ ਪੇਸ਼ ਕੀਤਾ ਹੈ, ਇਹ ਉਹਨਾਂ ਦੀ 'ਬੀਤੇ ਦੀਆਂ ਪੈੜਾਂ' ਨਾਂ ਦੀ ਪੁਸਤਕ-ਲੜੀ ਵਿਚ ਪ੍ਰਤੱਖ ਹੈ। ਇਸ ਲੜੀ ਵਿਚ ਕਈ-ਕਈ ਸੌ ਪੰਨਿਆਂ ਵਾਲੀਆਂ ਬਾਰਾਂ ਪੁਸਤਕਾਂ ਛਪ ਚੁੱਕੀਆਂ ਹਨ ਅਤੇ ਵੱਡੀ ਮਾਤਰਾ ਵਿਚ ਸਮੱਗਰੀ ਲਗਭਗ ਵੀਹ ਸੈਂਚੀਆਂ ਉਹ ਛਪਣਯੋਗ ਰੂਪ ਵਿਚ ਛੱਡ ਗਏ ਹਨ। ਇਹਨਾਂ ਪੁਸਤਕਾਂ ਵਿਚ ਮਨੁੱਖੀ ਜੀਵਨ ਸੰਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਿਤ ਹਨ। ਇਹਨਾਂ ਪੰਨਿਆਂ ਉੱਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਾਧਾਰਨ ਕਾਰਜਾਂ ਅਤੇ ਵਚਨਾਂ ਦਾ ਵੇਰਵਾ ਵੀ ਹੈ। ਤੇ ਇਹਨਾਂ ਪੰਨਿਆਂ ਉੱਤੇ ਉਹਨਾਂ ਦੇ ਸੁਭਾਅ ਦਾ ਇਕ ਅਨੋਖਾ ਪੱਖ, ਵਿਨੋਦੀ ਪੱਖ ਦਰਸਾਉਣ ਵਾਲੀਆਂ ਗੱਲਾਂ ਵੀ ਮਿਲਦੀਆਂ ਹਨ। ਜਿਨ੍ਹਾਂ ਵਿਚ ਉਹ 'ਛੇਤੀ' ਨੂੰ 'ਛੇ-ਤੀਹ' ਅਤੇ 'ਬੱਚਾ' ਨੂੰ 'ਬਚਾਅ' ਬਣਾ ਦਿੰਦੇ ਹਨ। ਕਵੀ ਜੀ ਆਪਣੀ ਪੁਸਤਕ ਦੇ ਮਿਥੇ ਹੋਏ ਵਿਸ਼ਾ-ਵਸਤੂ ਅਨੁਸਾਰ ਪਾਠਕ ਨੂੰ ਸਤਿਗੁਰੂ-ਸੋਚਾਂ, ਸਤਿਗੁਰੂ-ਰਹਿਤਲ ਬਾਰੇ ਪੂਰੀ ਜਾਣਕਾਰੀ ਦੇਣ ਲਈ ਕਿੰਨੇ ਜਤਨਸ਼ੀਲ ਸਨ, ਇਸ ਦਾ ਪਤਾ ਉਸ ਸਮੇਂ ਪੂਰੀ ਤਰ੍ਹਾਂ ਲੱਗ ਜਾਂਦਾ ਹੈ, ਜਦੋਂ ਉਹ ਸਤਿਗੁਰੂ ਜੀ ਦਾ ਨਿੱਜੀ ਬਰੀਫ਼ਕੇਸ ਤੱਕ 'ਚੋਰੀਓਂ' ਖੋਲ੍ਹ ਕੇ, ਫਰੋਲ ਕੇ ਪਾਠਕ ਨੂੰ ਇਕ-ਇਕ, ਛੋਟੀ-ਵੱਡੀ, ਘੱਟ-ਵੱਧ ਮਹੱਤਵਪੂਰਨ ਵਸਤ ਦੇ ਦਰਸ਼ਨ ਕਰਵਾ ਦਿੰਦੇ ਹਨ।

ਇਸ 'ਦਲੇਰੀ' ਦਾ ਕਾਰਨ ਸ਼ਾਇਦ ਇਹ ਸੀ ਕਿ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਅਤੇ ਮਿੱਤਰਤਾ ਦੇ ਪਾਤਰ ਉਹਨਾਂ ਦੇ ਇਕ ਪਿਆਰੇ ਸਿੱਖ ਹੀ ਨਹੀਂ ਸਨ ਸਗੋਂ ਬਾਲ ਅਵਸਥਾ ਦੇ ਬੇਲੀ ਵੀ ਸਨ ਅਤੇ ਸਹਿਪਾਠੀ ਵੀ। ਕਵੀ ਜੀ ਦੀ ਇਹ ਕੋਈ ਘੱਟ ਵਡਿਆਈ ਨਹੀਂ ਕਿ ਉਹ ਰਿਸ਼ਤਿਆਂ ਦੇ ਇਹਨਾਂ ਸਭਨਾਂ ਰੰਗਾਂ ਵਿਚਕਾਰ ਸੰਤੁਲਨ ਰੱਖਣਾ ਜਾਣਦੇ ਸਨ। ਉਹਨਾਂ ਨੂੰ ਭਲੀ ਭਾਂਤ ਪਤਾ ਸੀ ਕਿ ਇਕ ਰਿਸ਼ਤੇ ਦਾ ਅਧਿਕਾਰ ਖੇਤਰ ਕਿਥੋਂ ਤੱਕ ਹੈ। ਜਿਸ ਤੋਂ ਅੱਗੇ ਸੀਮਾ ਆ ਜਾਂਦੀ ਹੈ ਅਤੇ ਦੂਜੇ ਰਿਸ਼ਤੇ ਦੀ ਰਿਆਸਤ ਸ਼ੁਰੂ ਹੋ ਜਾਂਦੀ ਹੈ। ਉਹ ਇਹਨਾਂ ਸੀਮਾ-ਰੇਖਾਵਾਂ ਨੂੰ ਕਦੀ ਧੁੰਦਲੀਆਂ ਨਹੀਂ ਸਨ ਪੈਣ ਦਿੰਦੇ ਅਤੇ ਦੋ ਰਿਸ਼ਤਿਆਂ ਨੂੰ ਖਲਤ-ਮਲਤ ਨਹੀਂ ਸਨ ਹੋਣ ਦਿੰਦੇ।

'ਬੀਤੇ ਦੀਆਂ ਪੈੜਾਂ' ਤੋਂ ਇਲਾਵਾ ਕਵੀ ਜੀ ਨੇ ਹੋਰ ਵੀ ਕਈ ਪੁਸਤਕਾਂ ਲਿਖੀਆਂ। ਲੇਖਕ ਹੋਣ ਦੇ ਨਾਲ-ਨਾਲ ਉਹ ਇਕ ਚੰਗੇ ਪੱਤਰਕਾਰ ਵੀ ਸਨ ਅਤੇ ਪ੍ਰਭਾਵਸ਼ਾਲੀ ਬੁਲਾਰੇ ਵੀ ਜਿਨ੍ਹਾਂ ਨੂੰ ਲਿਖਣ-ਬੋਲਣ ਤੋਂ ਪਹਿਲਾਂ ਇਹ ਪੂਰੀ ਤਰ੍ਹਾਂ ਸਪੱਸ਼ਟ ਹੁੰਦਾ ਸੀ ਕਿ ਉਹਨਾਂ ਨੇ ਕੀ ਕਹਿਣਾ ਹੈ ਅਤੇ ਕਿਵੇਂ ਕਹਿਣਾ ਹੈ। ਸੰਗੀਤ-ਕਲਾ ਦੇ ਵੀ ਉਹ ਚੰਗੇ ਗਿਆਤਾ ਸਨ।

ਉਹਨਾਂ ਦੀ ਇਸ ਕਲਮੀ ਸਿਦਕ-ਦਿਲੀ ਵੱਲ ਦੇਖਦਿਆਂ ਉਸ ਸਮੇਂ ਖੁਸ਼ੀ ਮਹਿਸੂਸ ਹੋਣੀ ਸੁਭਾਵਿਕ ਸੀ, ਜਦੋਂ ਉਹਨਾਂ ਨੇ ਮੈਨੂੰ 'ਬੀਤੇ ਦੀਆਂ ਪੈੜਾਂ' ਦੀ ਛੇਵੀਂ ਸੈਂਚੀ ਦੇ ਮੁੱਖ-ਸ਼ਬਦ ਲਿਖਣ ਲਈ ਆਖਿਆ। ੧੯੯੫ ਦੀ ਵਿਸਾਖੀ ਵਾਲੇ ਦਿਨ ਉਹਨਾਂ ਨੂੰ ਸੌਂਪੀ ਆਪਣੀ ਉਸ ਲਿਖਤ ਵਿਚ ਮੈਂ ਉਹਨਾਂ ਦੇ ਇਸ ਇਤਿਹਾਸਕ ਕਾਰਜ ਦੀ ਉਪਰੋਕਤ ਮਹੱਤਤਾ ਉੱਤੇ ਜ਼ੋਰ ਦਿੱਤਾ ਸੀ।

ਜਿਵੇਂ ਮੈਂ ਆਰੰਭ ਵਿਚ ਕਿਹਾ ਹੈ, ਕਵੀ ਜੀ ਚਲੇ ਗਏ ਹਨ ਕਿਉਂਕਿ ਆਖਰ ਸਭ ਨੇ ਹੀ ਜਾਣਾ ਹੁੰਦਾ ਹੈ। ਪਰ ਇਹ ਆਪਣੇ ਪਿੱਛੇ ਅਜਿਹੀ ਕਲਮ-ਕਮਾਈ ਛੱਡ ਗਏ ਹਨ ਜੋ ਸੌ ਸਾਲ ਤਾਂ ਕੀ, ਉਹਨਾਂ ਨੂੰ ਬਹੁਤ ਵਧੀਕ ਸਮੇਂ ਤੱਕ ਜੀਵਤ ਰੱਖੇਗੀ।

ਕਵੀ ਜੀ, ਤੁਹਾਡੀਆਂ ਪੋਥੀਆਂ ਵਿਚ ਤੁਹਾਡਾ ਚਿਹਰਾ ਮੁਸਕਰਾ ਰਿਹਾ ਹੈ, ਉਹੋ ਸਜੀਵ ਸਜਿੰਦ ਮੁਸਕਰਾਹਟ।

*—ਐਨ ਡੀ. ੫੦, ਵਿਸ਼ਾਖਾ ਐਨਕਲੇਵ,*
*ਦਿੱਲੀ ੧੧੦੦੮੮*

## ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਸ਼ੋਕ ਮਤਾ

**ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਆਪਣੇ ੯੩ ਸਾਲਾ ਬਜ਼ੁਰਗ ਜੀਵਨ ਮੈਂਬਰ, ਨਾਮਧਾਰੀ ਦਰਬਾਰ ਦੇ ਸਤਿਕਾਰ-ਪਾਤਰ, ਕਈ ਪੁਸਤਕਾਂ ਦੇ ਰਚਣਹਾਰੇ, ਹਲੀਮ, ਮਿੱਠ-ਬੋਲੜੇ, 'ਸਗਲ ਸੰਗ ਹਮ ਕੋ ਬਨ ਆਈ' ਗੁਰਵਾਕ ਦੇ ਧਾਰਨੀ ਸ. ਪ੍ਰੀਤਮ ਸਿੰਘ ਕਵੀ ਦੇ ੨੫ ਮਈ ਨੂੰ ਸ੍ਰੀ ਭੈਣੀ ਸਾਹਿਬ ਵਿਚ ਹੋਏ ਅਕਾਲ ਚਲਾਣੇ ਉੱਤੇ ਡੂੰਘੇ ਦੁਖ ਤੇ ਅਫ਼ਸੋਸ ਦਾ ਪ੍ਰਗਟਾਵਾ ਕਰਦੀ ਹੈ। ਸਾਡੀ ਅਰਦਾਸ : ਸਤਿਗੁਰੂ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਅਤੇ ਪਰਿਵਾਰ ਤੇ ਸੰਗੀ ਸਾਥੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।**

***—ਸੁਰਜੀਤ ਪਾਤਰ***
***ਪ੍ਰਧਾਨ***

# ਕਿੰਨੇ ਮਿੱਠ-ਬੋਲੜੇ ਤੇ ਨਿੱਘੇ ਸਨ ਸਾਡੇ ਕਵੀ ਜੀ

—*ਜਗਜੀਤ ਸਿੰਘ ਆਨੰਦ*

ਲੰਮੀ ਸਾਰਥਕ ਆਯੂ ਭੋਗਣ ਉਪਰੰਤ ਸ੍ਰੀ ਪ੍ਰੀਤਮ ਸਿੰਘ ਕਵੀ ੯੩ ਸਾਲ ਦੀ ਉਮਰ ਵਿਚ ਸਦੀਵੀ ਵਿਛੋੜਾ ਦੇ ਗਏ। ਉਹ ਪਿਛਲੇ ਚੋਖੇ ਸਮੇਂ ਤੋਂ ਸਿਹਤ ਵਲੋਂ ਨਿਰਬਲ ਬਣਦੇ ਜਾ ਰਹੇ ਸਨ ਅਤੇ ਉਨ੍ਹਾਂ ਆਪਣਾ ਵਾਸਾ ਵੀ ਸ੍ਰੀ ਭੈਣੀ ਸਾਹਿਬ ਦੇ ਬਿਰਧ ਆਸ਼ਰਮ ਵਿਚ ਕਰ ਲਿਆ ਸੀ।

ਸ੍ਰੀ ਪ੍ਰੀਤਮ ਸਿੰਘ ਕਵੀ ਨਾਮਧਾਰੀ ਪੰਥ ਦੇ ਉੱਘੇ ਵਿਦਵਾਨ ਤਾਂ ਸਨ ਹੀ, ਪਰ ਉਹ ਅਖ਼ਬਾਰ 'ਨਵਾਂ ਜ਼ਮਾਨਾ' ਅਤੇ ਕਮਿਊਨਿਸਟ ਪਾਰਟੀ ਨਾਲ ਵੀ ਅਸਲੋਂ ਨੇੜਿਉਂ ਜੁੜੇ ਹੋਏ ਸਨ। ਉਨ੍ਹਾਂ ਦੀ ਧਰਮ ਪਤਨੀ ਦੇ ਭਰਾ ਸ੍ਰੀ ਹਰਬੰਸ ਸਿੰਘ ਪਰਵਾਨਾ ਤਾਂ ਦੇਸ਼ ਦੀ ਵੰਡ ਤੋਂ ਪਹਿਲਾਂ ਹੀ ਇਕ ਅੱਗੇ ਵਧੂ ਸੋਚ ਵਾਲੇ ਨਾਮਧਾਰੀ ਸੱਜਣ ਵਜੋਂ ਪ੍ਰਸਿੱਧ ਸਨ ਅਤੇ 'ਨਵਾਂ ਜ਼ਮਾਨਾ' ਤੋਂ ਵੀ ਪਹਿਲਾਂ ਨਿਕਲਣ ਵਾਲੇ ਪਾਰਟੀ ਪਰਚੇ ਸਪਤਾਹਿਕ 'ਪਰਵਾਨਾ' ਦੇ ਉਹ ਪ੍ਰਿੰਟਰ, ਪਬਲਿਸ਼ਰ ਤੇ ਕਾਨੂੰਨੀ ਮਾਲਕ ਸਨ। 'ਨਵਾਂ ਜ਼ਮਾਨਾ' ਦੇ ਸਰਕੂਲੇਸ਼ਨ ਮੈਨੇਜਰ ਵਜੋਂ ਪ੍ਰਵਾਨਾ ਜੀ ਨੇ ਜੋ ਅਣਥੱਕ ਘਾਲਣਾ ਘਾਲੀ, ਪੁਰਾਣੇ ਸਮਿਆਂ ਦੇ ਕਾਮਰੇਡਾਂ ਵਿਚ ਉਸ ਦੀ ਵੱਡੀ ਕਦਰ ਸੀ।

ਸ੍ਰੀ ਪ੍ਰੀਤਮ ਸਿੰਘ ਕਵੀ ਅਤੇ ਸ੍ਰੀ ਪ੍ਰੀਤਮ ਸਿੰਘ ਪੰਛੀ, ਹੁਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਸਮੇਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਡਲੇ ਸ਼ਿਸ਼ ਸਨ। ਇਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸਿੱਧੀ ਨਿਗਰਾਨੀ ਹੇਠ ਵਿੱਦਿਆ ਵੀ ਪ੍ਰਦਾਨ ਕੀਤੀ ਅਤੇ ਸ਼ਾਸਤਰੀ ਸੰਗੀਤ ਵਿਚ ਸਿੱਖਿਆ ਵੀ। ਇਸ ਗੱਲ ਦਾ ਕਵੀ ਜੀ ਤੇ ਪੰਛੀ ਜੀ ਨੂੰ ਵੱਡਾ ਮਾਣ ਹੁੰਦਾ ਸੀ ਤੇ ਉਹ ਦੋਵੇਂ ਹੀ ਨਾਮਧਾਰੀ ਸਤਿਗੁਰਾਂ ਦੀ ਕਿਰਪਾ ਦਾ ਪਾਤਰ ਹੁੰਦੇ ਹੋਏ ਵੀ ਕਮਿਊਨਿਸਟ ਲਹਿਰ ਨਾਲ ਜੁੜ ਗਏ। ਸ੍ਰੀ ਪ੍ਰੀਤਮ ਸਿੰਘ ਪੰਛੀ ਨੂੰ ਅਖ਼ਬਾਰ 'ਜੰਗਿ ਅਜ਼ਾਦੀ' ਵਿਚ ਵੀ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਲੁਬਾਣਾ ਸੰਪਰਦਾਇ ਦੇ ਸਪਤਾਹਿਕ 'ਪ੍ਰੇਮ ਸੰਦੇਸ਼' ਵਿਚ ਵੀ। ਇਸੇ ਸਦਕਾ ਸੰਤ ਪ੍ਰੇਮ ਸਿੰਘ ਜੀ ਮੁਰਾਲਾ ਦੇ ਛੋਟੇ ਭਾਈ ਬਾਵਾ ਹਰਨਾਮ ਸਿੰਘ ਜੀ ਸਾਡੇ ਸੰਪਰਕ ਵਿਚ ਆਏ ਤੇ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਏ ਸਨ।

ਕਵੀ ਜੀ ਦੀ 'ਨਵਾਂ ਜ਼ਮਾਨਾ' ਨੂੰ ਸਭ ਤੋਂ ਅਹਿਮ ਦੇਣ ਇਹ ਸੀ ਕਿ ਲਗਾਤਾਰ ਪੰਦਰਾਂ-ਅਠਾਰਾਂ ਸਾਲ ਅਖ਼ਬਾਰ ਦੇ ਪ੍ਰੈਸ 'ਅਵਾਮੀ ਪ੍ਰਿੰਟਿੰਗ ਪ੍ਰੈਸ' ਦੀ ਮੈਨੇਜਰੀ ਦੀ ਸੇਵਾ ਉਨ੍ਹਾਂ ਹੀ ਨਿਭਾਈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੇ ਪਾਤਰ ਹੋਣ ਕਾਰਨ ਕਵੀ ਜੀ ਪ੍ਰੈਸ ਨੂੰ ਚੱਲਦਾ ਰੱਖਣ ਲਈ ਕੁਝ ਮੌਕਿਆਂ ਉੱਤੇ ਸਤਿਗੁਰਾਂ ਪਾਸੋਂ ਮੋਟੀਆਂ ਰਕਮਾਂ ਵੀ ਲੈ ਆਉਂਦੇ ਰਹੇ, ਜੋ ਹੈਸਨ ਤਾਂ ਹੱਥ-ਉਧਾਰ; ਪਰ ਸਤਿਗੁਰਾਂ ਵਾਪਸ ਲੈਣ ਦੀ ਥਾਂ ਸਾਡੇ ਪ੍ਰੈੱਸ ਦੇ ਲੇਖੇ ਹੀ ਲਾ ਦਿੱਤੀਆਂ।

ਆਪਣਾ ਸਾਹਿਤਕ ਜੀਵਨ ਕਵੀ ਜੀ ਨੇ ਇਕ ਕਵੀ ਵਜੋਂ ਹੀ ਸ਼ੁਰੂ ਕੀਤਾ ਅਤੇ ਆਪਣੀਆਂ ਕਵਿਤਾਵਾਂ ਰਾਹੀਂ ਤਕੜੀ ਪ੍ਰਸਿੱਧੀ ਪ੍ਰਾਪਤ ਕੀਤੀ। ਅਵਾਮੀ ਪ੍ਰੈਸ ਨੂੰ ਸੰਭਾਲਣ ਦੇ ਦਿਨਾਂ ਵਿਚ ਉਹ 'ਨਘੋਚੀ' ਦੇ ਨਾਂਅ ਹੇਠ 'ਨਵਾਂ ਜ਼ਮਾਨਾ' ਵਿਚ ਰੋਜ਼ਾਨਾ ਤਿੱਖੇ ਵਿਅੰਗ ਵਾਲੀਆਂ ਕਵਿਤਾਵਾਂ ਲਿਖਦੇ ਰਹੇ, ਜਿਨ੍ਹਾਂ ਦੇ ਕਈ ਬੋਲ ਤਾਂ ਪੱਕੇ ਤੌਰ ਉੱਤੇ ਪਾਠਕਾਂ ਦੀ ਜ਼ਬਾਨੇ ਚੜ੍ਹ ਜਾਂਦੇ ਹਨ।

ਕਵੀ ਜੀ ਦੀ ਆਵਾਜ਼ ਬੜੀ ਲੁਭਾਉਣੀ ਹੁੰਦੀ ਸੀ ਅਤੇ ਉਹ ਆਪਣੀ ਹਰ ਗੱਲ ਬੜੀ ਸਪੱਸ਼ਟਤਾ ਨਾਲ ਗੁੰਦਵੇਂ ਸ਼ਬਦਾਂ ਵਿਚ ਪੇਸ਼ ਕਰਦੇ ਸਨ। ਆਪਣੇ ਸਾਥੀਆਂ ਨਾਲ ਉਨ੍ਹਾਂ ਦਾ ਸਨੇਹ ਹਮੇਸ਼ਾ ਉਮ੍ਹਲ-ਉਮ੍ਹਲ ਪੈਂਦਾ ਸੀ ਅਤੇ ਉਨ੍ਹਾਂ ਦੀ ਹੱਥ-ਘੁੱਟਣੀ ਦਾ ਨਿੱਘ ਭੁਲਾਇਆ ਨਹੀਂ ਸੀ ਭੁੱਲਦਾ।

ਪ੍ਰੈਸ ਦੀਆਂ ਜ਼ਿੰਮੇਵਾਰੀਆਂ ਤੋਂ ਛੋਟ ਲੈ ਕੇ ਕਵੀ ਜੀ ਮੁੜ ਸਤਿਗੁਰਾਂ ਪਾਸ ਹਾਜ਼ਰ ਹੋ ਗਏ ਅਤੇ 'ਸਤਿਜੁਗ' ਸਪਤਾਹਿਕ ਦੀ ਸੰਪਾਦਕੀ ਦੇ ਫ਼ਰਜ਼ ਨਿਭਾਉਣ ਲੱਗੇ। ਨਾਲ ਹੀ ਉਨ੍ਹਾਂ ਨੇ ਸਤਿਗੁਰੂ ਜੀ ਦੇ ਨਿਤਾ-ਪ੍ਰਤੀ ਦੇ ਕਾਰਜਾਂ ਦੀ ਨੇਮ ਨਾਲ ਡਾਇਰੀ ਲਿਖਣੀ ਸ਼ੁਰੂ ਕਰ ਦਿੱਤੀ, ਜਿਹੜੀ ਪਿੱਛੋਂ ਜਾ ਕੇ 'ਬੀਤੇ ਦੀਆਂ ਪੈੜਾਂ' ਦੇ ਅਨੁਵਾਦ ਹੇਠ ਲੰਮਾ ਚਿਰ ਨਾਮਧਾਰੀ ਅਖ਼ਬਾਰਾਂ ਵਿਚ ਛਪਦੀ ਰਹੀ ਅਤੇ ਆਖ਼ਰ ਬਾਰਾਂ ਜਿਲਦਾਂ ਵਾਲੀ ਇਕ ਕਿਤਾਬ ਵਜੋਂ ਵੀ ਪਾਠਕਾਂ ਅੱਗੇ ਪੇਸ਼ ਹੋਈ।

ਕਵੀ ਜੀ ਨੂੰ ਕਵਿਤਾ ਦੀ ਸੂਝ ਵੀ ਸੀ, ਸ਼ਾਸਤਰੀ ਸੰਗੀਤ ਦੀ ਵੀ, ਕਮਿਊਨਿਸਟ ਸਿਧਾਂਤਾਂ ਦੀ ਵੀ ਅਤੇ ਉਹ ਆਪਣੀ ਵਿਸ਼ਾਲ ਜਾਣਕਾਰੀ ਦੇ ਅਧਾਰ ਉੱਤੇ ਵਖਿਆਨ ਵੀ ਵਧੀਆ ਕਰਦੇ ਸਨ। ਉਨ੍ਹਾਂ ਦਾ ਪਰਿਵਾਰ ਵੀ ਨਾਮਧਾਰੀ ਲਹਿਰ ਵਿਚ ਸਰਗਰਮ ਰਿਹਾ ਅਤੇ ਉਨ੍ਹਾਂ ਦੇ ਧਰਮ-ਪੁੱਤਰ ਹਮਰਾਹੀ ਜੀ ਸਾਲਾਂ-ਬੱਧੀ ਭੁੰਤਰ (ਕੁੱਲੂ ਨੇੜੇ) ਰਹਿ ਕੇ ਸਾਹਿਤ ਨੂੰ ਵੀ ਤੇ ਨਾਮਧਾਰੀ ਸੰਪਰਦਾ ਨੂੰ ਵੀ ਸੁਚੱਜਾ ਯੋਗਦਾਨ ਦੇਂਦੇ ਰਹੇ।

ਸਰਦਾਰ ਪ੍ਰੀਤਮ ਸਿੰਘ ਕਵੀ ਦੀਆਂ 'ਨਵਾਂ ਜ਼ਮਾਨਾ' ਤੇ ਅਵਾਮੀ ਪ੍ਰੈਸ ਨੂੰ ਸੇਵਾਵਾਂ ਨੂੰ ਮੁੱਖ ਰੱਖ ਕੇ ਸੰਪਾਦਕੀ ਮੰਡਲ ਨੇ ਪਿੱਛੇ ਜਿਹੇ ਹੀ ਫੈਸਲਾ ਲਿਆ ਸੀ ਕਿ ਪਰਚੇ ਦੀ ਪੰਜਾਹਵੀਂ ਵਰ੍ਹੇ-ਗੰਢ ਮੌਕੇ ਕੁਝ ਹੋਰ ਸਾਥੀਆਂ ਸਮੇਤ ਉਨ੍ਹਾਂ ਨੂੰ ਉਚੇਚੇ ਤੌਰ ਉੱਤੇ ਸਨਮਾਨਤ ਕੀਤਾ ਜਾਵੇ। ਪਰ ਕਵੀ ਜੀ ਤਾਂ ਵੱਡੀ ਤਾਂਘ ਨਾਲ ਉਡੀਕੇ ਜਾ ਰਹੇ ਉਸ ਦਿਨ ਤੋਂ ਪਹਿਲਾਂ ਹੀ ਸਾਥੋਂ ਏਨੀ ਦੂਰ ਚਲੇ ਗਏ ਕਿ ਉਨ੍ਹਾਂ ਨੂੰ ਮੁੜ ਮਿਲਣ ਦੀ ਉਮੰਗ ਸਾਡਿਆਂ ਦਿਲਾਂ ਵਿਚ ਹੀ ਰਹਿ ਗਈ ਹੈ। ❖

# ਪ੍ਰੀਤਮ ਸਿੰਘ ਕਵੀ : ਯਾਦਾਂ ਦੇ ਝਰੋਖੇ ਚੋਂ

*—ਪ੍ਰੀਤਮ ਸਿੰਘ ਪੰਛੀ*

ਪ੍ਰੀਤਮ ਸਿੰਘ ਕਵੀ ਤੇ ਮੈਂ ਆਪਣਾ ਬਚਪਨ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਗੁਜ਼ਾਰਿਆ। ਰੱਜ ਕੇ ਸ਼ਰਾਰਤਾਂ ਕੀਤੀਆਂ। ਰੱਜ ਕੇ ਅਧਿਆਪਕਾਂ ਦੀਆਂ ਮਾਰਾਂ ਖਾਧੀਆਂ। ਰੱਜਵਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਮਿਲਿਆ।

ਕਵੀ ਜੀ ਉਮਰ ਵਿਚ ਮੇਰੇ ਨਾਲੋਂ ਕਾਫੀ ਵੱਡੇ ਸਨ, ਕੋਈ ਪੰਦਰਾਂ ਸੋਲਾਂ ਸਾਲ। ੧੯੩੨ ਦੇ ਕਰੀਬ ਜਦੋਂ ਮੈਂ ਨਾਮਧਾਰੀ ਮਹਾ ਵਿਦਿਆਲਾ, ਸ੍ਰੀ ਭੈਣੀ ਸਾਹਿਬ ਵਿਚ ਦਾਖਲ ਹੋਇਆ ਤਾਂ ਮੇਰੀ ਉਮਰ ਅੱਠ ਨੌਂ ਸਾਲ ਸੀ।

ਕਵੀ ਜੀ ਦੀ ਲਟਕ-ਮਟਕ ਦੇਖਕੇ ਅਚਾਨਕ ਮੈਂ ਉਹਨਾਂ ਵੱਲ ਖਿਚਿਆ ਗਿਆ ਅਤੇ ਉਹਨਾਂ ਨੇ ਵੀ ਪਤਾ ਨਹੀਂ, ਮੇਰੇ ਵਿਚ ਕੀ ਖੂਬੀ ਦੇਖੀ ਕਿ ਮੇਰੇ ਪਿਛੇ ਲੱਗ ਗਏ ਅਤੇ ਸਕੂਲ ਵਿਚ ਮੈਨੂੰ ਉਂਗਲੀ ਲਾਕੇ ਤੋਰਨ ਲੱਗੇ।

ਕਵੀ ਜੀ ਨੂੰ ਸਾਫ਼ ਸੁਥਰੇ ਕੱਪੜਿਆਂ ਵਿਚ ਰਹਿਣਾ ਬਹੁਤ ਪਸੰਦ ਸੀ। ਉਹਨਾਂ ਨੇ ਬਾਕੀਆਂ ਨਾਲੋਂ ਵੱਖਰੀ ਇਕ ਗੱਲ ਇਹ ਕੀਤੀ ਕਿ ਗਲ ਵਿਚ ਡੋਰੀ (ਸੂਤਲੀ) ਪਾਉਣ ਲੱਗੇ, ਜਿਸ ਨਾਲ ਖੂਹ ਵਿਚੋਂ ਪਾਣੀ ਕੱਢਿਆ ਜਾਂਦਾ ਹੈ। ਇਸੇ ਲਈ ਉਹਨਾਂ ਦਾ ਨਾਮ ਵੀ 'ਡੋਰੀ ਵਾਲਾ' ਪੈ ਗਿਆ।

ਡੋਰੀ ਵਾਲਾ ਤੋਂ ਬਾਅਦ ਦੀ ਸਟੇਜ, ਕਵਿਤਾ ਲਿਖਣ ਦੀ ਸੀ ਅਤੇ ਕਵਿਤਾ ਨੇ ਉਹਨਾਂ ਨੂੰ 'ਕਵੀ' ਨਾਮ ਦਿੱਤਾ ਅਤੇ ਉਹ ਇਸੇ ਨਾਮ ਤੋਂ ਪ੍ਰਸਿੱਧ ਹੋ ਗਏ।

ਵਿਦਿਆਲੇ ਦੇ ਕੁਝ ਵਿਦਿਆਰਥੀਆਂ ਨੂੰ ਹਫਤੇ ਵਿਚ ਕੁਝ ਦਿਨ ਪ੍ਰੈਸ ਵਿਚ ਕੰਮ ਕਰਨਾ ਪੈਂਦਾ ਸੀ। ਇਸੇ ਪ੍ਰੈਸ ਤੋਂ ਸਪਤਾਹਿਕ 'ਸਤਿਜੁਗ' ਪ੍ਰਕਾਸ਼ਿਤ ਹੁੰਦਾ ਸੀ ਅਤੇ ਹਿੰਦੁਸਤਾਨ ਭਰ ਤੋਂ ਅੰਗਰੇਜ਼ੀ, ਹਿੰਦੀ, ਉਰਦੂ ਅਤੇ ਪੰਜਾਬੀ ਦੇ ਮੈਗਜ਼ੀਨ ਅਤੇ ਅਖਬਾਰਾਂ ਏਥੇ ਆਉਂਦੀਆਂ ਸਨ। ਸਭ ਤੋਂ ਪਹਿਲਾਂ ਅਖਬਾਰਾਂ ਰਸਾਲੇ ਪੜ੍ਹਣ ਦਾ ਰੁਝਾਨ ਕਵੀ ਜੀ ਵਿਚ ਜਾਗਰਿਤ ਹੋਇਆ। ਮੈਂ ਉਹਨਾਂ ਦਾ ਸਾਥੀ ਹੈ ਹੀ ਸਾਂ।

ਪ੍ਰੈਸ ਦੇ ਨਾਲ ਲੱਗਵੀਂ, ਇਕ ਬਹੁਤ ਵੱਡੀ ਲਾਇਬ੍ਰੇਰੀ ਸੀ। ਸਾਡਾ ਪੜ੍ਹਣ ਦਾ ਸਿਲਸਿਲਾ ਚੱਲ ਨਿਕਲਿਆ ਅਤੇ ਅਸੀਂ ਤੁਕ ਬੰਦੀ ਵੀ ਕਰਨ ਲੱਗ ਪਏ। ਪਰ ਕੁਝ ਅਧਿਆਪਕਾਂ ਨੂੰ ਸਾਡਾ ਇਹ ਅਮਲ ਚੰਗਾ ਨਾ ਲੱਗਿਆ। ਉਹ ਸ਼ਾਇਦ ਸੋਚਦੇ ਸਨ—ਇਹ ਲੜਕੇ ਇਸ ਤਰ੍ਹਾਂ, ਜੇ ਸਾਡੇ ਦਿੱਤੇ ਸ਼ਬਦਾਂ ਤੋਂ ਲਾਂਭੇ ਜਾਣ ਲੱਗ ਪਏ ਤਾਂ ਸਾਨੂੰ ਪਛਾੜ ਜਾਣਗੇ। ਉਹਨਾਂ ਨੇ ਸਾਡੇ ਇਸ ਪੜ੍ਹਣ ਪੜ੍ਹਾਣ 'ਤੇ ਪਾਬੰਦੀ ਲਗਾ ਦਿੱਤੀ ਅਤੇ ਮੈਨੂੰ ਤੇ ਕਵੀ ਜੀ ਨੂੰ ਪ੍ਰੈਸ ਅਤੇ ਲਾਇਬ੍ਰੇਰੀ ਦੇ ਨੇੜੇ ਫੜਕਣ ਤੱਕ ਤੋਂ ਰੋਕ ਦਿੱਤਾ।

ਅਸੀਂ ਆਪਣੀ ਰਣਨੀਤੀ ਬਦਲੀ ਅਤੇ ਆਪਣੇ ਦੂਜੇ ਸਾਥੀ ਵਿਦਿਆਰਥੀਆਂ ਰਾਹੀਂ ਅਖਬਾਰਾਂ ਤੇ ਰਸਾਲੇ ਹਾਸਲ ਕਰਨ ਲੱਗੇ।

ਹੁਣ ਅਸੀਂ ਜਾਗ੍ਰਿਤੀ ਦੇ ਨਵੇਂ ਦੌਰ ਵਿਚ ਪ੍ਰਵੇਸ਼ ਕਰ ਗਏ ਸੀ। ਅਸੀਂ ਸੋਚਿਆ, ਕਿਉਂ ਨਾ ਅਸੀਂ ਆਪਣਾ ਇਕ ਅਖ਼ਬਾਰ ਸ਼ੁਰੂ ਕਰੀਏ। ਸਭ ਤੋਂ ਪਹਿਲਾਂ ਅਸੀਂ ਬਾਹਰ ਟਿੱਬਿਆਂ 'ਤੇ ਜਾਕੇ ਰੇਤ 'ਤੇ ਅੱਖਰ ਲਿਖਣ ਦਾ ਅਭਿਆਸ ਸ਼ੁਰੂ ਕੀਤਾ। ਸਕੂਲ ਵਿਚ ਕੋਈ ਵੀ ਨਵੀਂ ਗੱਲ ਹੁੰਦੀ, ਉਹ ਰੇਤ ਦੇ ਅੱਖਰ ਬਣ ਜਾਂਦੀ। ਆਉਂਦੇ ਜਾਂਦੇ ਵਿਦਿਆਰਥੀ ਅਤੇ ਦੂਜੇ ਲੋਕ ਉਹਨਾਂ ਅੱਖਰਾਂ ਦੇ ਮਾਅਨੇ ਕੱਢਣ ਦੀ ਕੋਸ਼ਿਸ਼ ਕਰਦੇ।

ਫਿਰ ਅਸੀਂ ਇਕ ਹੋਰ ਉਲਾਂਘ ਭਰੀ। ਪ੍ਰੈਸ ਵਿਚੋਂ ਕਾਗਜ਼ ਹਾਸਲ ਕਰਕੇ 'ਅੱਜ ਦੀ ਖਬਰ' ਲਿਖੀ ਜਾਣ ਲੱਗੀ ਅਤੇ ਬਾਅਦ ਵਿਚ ਉਹ ਕਾਗਜ਼ ਸਕੂਲ ਦੇ ਮੇਨ ਗੇਟ 'ਤੇ ਚਿਪਕਾ ਦਿੱਤਾ ਜਾਂਦਾ। ਅੱਜ ਦੀ ਖਬਰ ਤੋਂ ਅਸੀਂ ਹੋਰ ਅੱਗੇ ਵਧਣਾ ਚਾਹੁੰਦੇ ਸਾਂ। ਅਸੀਂ ਕਿਸੇ ਤਰ੍ਹਾਂ ਕਾਗਜ਼ ਹਾਸਲ ਕੀਤੇ ਅਤੇ ਇਕ ਹਸਤ-ਲਿਖਤ ਪੱਤ੍ਰਿਕਾ ਸ਼ੁਰੂ ਕੀਤੀ ਨਾਮ ਰੱਖਿਆ 'ਪਿਆਰਾ'। ਹੋਰ ਕਈ ਵਿਦਿਆਰਥੀਆਂ ਨੂੰ ਅਸੀਂ ਲਿਖਣ ਦੀ ਪ੍ਰੇਰਨਾ ਦੇਣ ਲੱਗੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਸ਼ਿਕਾਇਤ ਪੁੱਜੀ। ਸ਼ਿਕਾਇਤ ਵਿਚ ਇਹ ਵੀ ਦਰਜ ਸੀ ਕਿ ਕਵੀ ਤੇ ਪੰਛੀ ਆਪਣੀ ਪੱਤ੍ਰਿਕਾ ਅਧਿਆਪਕਾਂ ਦੇ ਖਿਲਾਫ ਲਿਖਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿੱਬ ਦ੍ਰਿਸ਼ਟੀ ਨੇ ਸ਼ਿਕਾਇਤ ਨੂੰ ਆਪਣੇ ਢੰਗ ਨਾਲ ਲਿਆ। ਮੁੱਖ ਅਧਿਆਪਕ ਨੂੰ ਹੁਕਮ ਕੀਤਾ ਕਿ ਇਹਨਾਂ ਹੋਣਹਾਰ ਬੱਚਿਆਂ ਨੂੰ ਮਹੀਨੇ ਬਾਅਦ ਚਾਰ ਦਸਤੇ ਕਾਗਜ਼ ਅਤੇ ਚਾਰ ਪੈਨਸਲਾਂ ਮੁਹੱਈਆ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਨਾਲ ਸਾਨੂੰ ਵੀ ਕਿਹਾ ਕਿ ਤੁਸੀਂ ਆਪਣੀਆਂ ਕਰਤੂਤਾਂ ਵੀ ਲਿਖਿਆ ਕਰੋ।

ਹੁਣ ਸਾਡੀ ਛਲਾਂਗ ਉੱਪਰ ਤੱਕ ਪਹੁੰਚਣ ਦੀ ਸੀ। ਸਪਤਾਹਿਕ 'ਸਤਿਜੁਗ' ਦੇ ਸੰਪਾਦਕ ਜੀ ਛੁੱਟੀ ਕਰ ਗਏ। ਕਵੀ ਜੀ ਅਤੇ ਮੈਨੂੰ ਸਕੂਲ ਦੇ ਦਿਨਾਂ ਵਿਚ ਹੀ 'ਸਤਿਜੁਗ' ਦਾ ਸੰਪਾਦਕ ਬਣਾ ਦਿੱਤਾ ਗਿਆ। ਮੇਰੀ ਉਮਰ ਉਸ ਵੇਲੇ ਸਿਰਫ ਪੰਦਰਾਂ ਸਾਲ ਸੀ।

ਸਾਡੀ ਟੌਹਰ ਹੋ ਗਈ। ਨਾਮਧਾਰੀ ਪੰਥ ਵਿਚ ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਦੀ ਪਹਿਚਾਣ ਬਣ ਗਈ।

ਇਸੇ ਦੌਰਾਨ ਅਸੀਂ ਭੈਣੀ ਸਾਹਿਬ ਆਉਂਦੀਆਂ ਜਾਂਦੀਆਂ ਮਹਾਨ ਹਸਤੀਆਂ ਦੇ ਸੰਪਰਕ ਵਿਚ ਆਏ। ੧੯੩੪ ਵਿਚ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਹੋਈ। ਸਾਰੀਆਂ ਸੰਪ੍ਰਦਾਵਾਂ ਦੇ ਲੋਕ ਕਾਨਫਰੰਸ ਵਿਚ ਸ਼ਾਮਲ ਹੋਏ। ਸਾਨੂੰ ਉਹਨਾਂ ਨੂੰ ਨੇੜਿਓਂ ਦੇਖਣ ਦਾ ਮੌਕਾ ਮਿਲਿਆ।

ਹੋਰ ਕਈ ਮੌਕਿਆਂ ਤੇ ਵੀ ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਸ. ਲਾਲ ਸਿੰਘ 'ਕਮਲਾ ਅਕਾਲੀ', ਸ. ਸ. ਅਮੋਲ, ਦੇਵਿੰਦਰ ਸਤਿਆਰਥੀ ਅਤੇ ਸ. ਮੁਨਸ਼ਾ ਸਿੰਘ ਦੁਖੀ ਜਿਹੇ ਮਹਾਨਭਾਵ ਭੈਣੀ ਸਾਹਿਬ ਆਉਂਦੇ ਰਹੇ। ਅਸੀਂ ਉਹਨਾਂ ਤੋਂ ਪ੍ਰੇਰਿਤ ਹੁੰਦੇ ਰਹੇ।

ਅੱਗੇ ਚੱਲਕੇ ਅਸੀਂ ਹੋਰ ਕਈ ਖੇਤਰਾਂ ਵਿਚ ਹੱਥ ਅਜ਼ਮਾਉਣ ਲੱਗੇ ਅਤੇ ਭੈਣੀ ਸਾਹਿਬ ਨਾਲੋਂ ਟੁੱਟ ਗਏ। ਪਰ ਟੁੱਟ ਟੁੱਟਕੇ ਜੁੜਦੇ ਵੀ ਰਹੇ।

ਉਮਰ ਦੇ ਆਖਰੀ ਪੜਾਅ ਵਿਚ ਪ੍ਰੀਤਮ ਸਿੰਘ ਕਵੀ ਹੋਰਾਂ ਦਾ ਸੰਕਲਪ ਸੀ ਕਿ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ-ਕਾਲ ਨੂੰ ਕਲਮਬੰਦ ਕੀਤਾ ਜਾਏ। ਉਹਨਾਂ ਨੇ ਆਪਣਾ ਸੰਕਲਪ 'ਬੀਤੇ ਦੀਆਂ ਪੈੜਾਂ' ਦੇ ਰੂਪ ਵਿਚ ਨੇਪਰੇ ਚਾੜ੍ਹਿਆ। 'ਬੀਤੇ ਦੀਆਂ ਪੈੜਾਂ' ਆਉਣ ਵਾਲੀਆਂ ਪੀੜ੍ਹੀਆਂ ਨੂੰ ਰੌਸ਼ਨ ਮੁਨਾਰੇ ਦਾ ਕੰਮ ਦੇਣਗੀਆਂ। ❖❖

---

# ਕਵੀ ਪ੍ਰੀਤਮ ਸਿੰਘ ਪਿਆਰ ਦਾ ਸੋਮਾ

*—ਪ੍ਰਿੰ. ਅਜੀਤ ਸਿੰਘ ਚੀਮਾ*

ਇਕ ਉਰਦੂ ਦੇ ਕਵੀ ਦੀ ਲਿਖਤ ਕਿੰਨੀ ਪਿਆਰੀ ਹੈ :

"ਯੂੰ ਤੋ ਹਜ਼ਾਰੋਂ ਸਾਲ ਹੈ ਇਨਸਾਨ ਕਾ ਵਜੂਦ,
ਮਗਰ ਫਿਰ ਵੀ ਨਿਗਾਹ ਤਰਸਤੀ ਹੈ ਇਨਸਾਂ ਕੇ ਲੀਏ।"

ਪ੍ਰਮੇਸਰ ਨੇ ਇਸ ਧਰਤੀ ਤੇ ਲੱਖਾਂ ਬੰਦੇ ਪੈਦਾ ਕੀਤੇ ਹਨ, ਪਰ ਵਧੀਆ ਇਨਸਾਨ ਕਿਤੇ ਕਿਤੇ ਦੇਖਣ ਨੂੰ ਨਸੀਬ ਹੁੰਦਾ ਹੈ, ਉਹ ਵੀ ਉਹ ਮਨੁੱਖ ਜਿਸ ਵਿੱਚ ਹੇਠ ਲਿਖੇ ਗੁਣ ਹੁੰਦੇ ਹਨ—

"ਦਰਦੇ ਦਿਲ ਪਾਸੇ ਵਫ਼ਾ ਜਜ਼ਬਾ ਈਮਾਂ ਹੋਨਾ,
ਆਦਮੀਅਤ ਹੈ ਯਹੀ ਔਰ ਯਹੀ ਹੈ ਇਨਸਾਂ ਹੋਨਾ"

ਇਹ ਗੁਣ ਮੇਰੇ ਇਕ ਪਰਮ ਮਿੱਤਰ ਕਵੀ ਪ੍ਰੀਤਮ ਸਿੰਘ ਵਿੱਚ ਸਨ। ਗਰੀਬਾਂ ਲਈ ਹਮਦਰਦੀ, ਵਫ਼ਾ ਕਰਨੀ ਤੇ ਧਰਮੀ ਹੋਣਾ। ਕਵੀ ਜੀ ਵਿੱਚ ਇਹ ਗੁਣ ਸਨ। ਨਾਮਧਾਰੀ ਪਹਿਰਾਵੇ ਵਿੱਚ ਹੱਸਦਾ ਖੇਡਦਾ, ਪਿਆਰ ਵੰਡਦਾ, ੯੩ ਸਾਲ ਦੀ ਉਮਰ ਭੋਗਦਾ, ਬੀਮਾਰੀ ਨਾਲ ਘੋਲ ਕਰਦਾ ਮਿਤੀ ੨੫ ਮਈ, ੨੦੦੨ ਨੂੰ ਸਦਾ ਲਈ ਅਲੋਪ ਹੋ ਗਿਆ। ਨਾਮਧਾਰੀ ਪੰਥ ਨੂੰ ਤਾਂ ਇਸ ਦੀ ਘਾਟ ਮਹਿਸੂਸ ਹੋਈ ਹੈ, ਪਰ ਆਮ ਮਿੱਤਰਾਂ ਇਉਂ ਮਹਿਸੂਸ ਕੀਤਾ ਹੈ ਜਿਵੇਂ ਵਜੂਦ ਚੋਂ ਦਿਲ ਨਿਕਲ ਜਾਵੇ। ਜਦ ਕਵੀ ਜੀ ਦੇ ਦਿਹਾਂਤ ਦੀ ਖਬਰ ਅਖਬਾਰ 'ਚੋਂ ਪੜ੍ਹੀ ਤਾਂ ਮੈਨੂੰ ਇਉਂ ਮਹਿਸੂਸ ਹੁੰਦਾ ਰਿਹਾ ਜਿਵੇਂ ਕੁਝ ਗੁਆਚ ਗਿਆ ਹੋਵੇ। ਮੰਜੀ ਤੇ ਲੰਮੇ ਪਿਆਂ ਉਸ ਨਾਲ ਕੁਝ ਯਾਦਾਂ ਜੁੜੀਆਂ ਹੋਈਆਂ ਮੇਰੀਆਂ ਅੱਖਾਂ ਅੱਗੇ ਫਿਰਨ ਲੱਗ ਪਈਆਂ। ਕਵੀ ਜੀ ਪੱਕੇ ਕਮਿਉਨਿਸਟ ਤੇ ਪੱਕੇ ਨਾਮਧਾਰੀ ਵੀ ਸਨ, ਪਰ ਦੋਹਾਂ ਪਾਸਿਆਂ ਵਿੱਚ ਬੜੇ ਠਰੰਮੇ ਨਾਲ ਵਿਚਰਦੇ ਰਹੇ। ਨਾਮਧਾਰੀ ਸਮਾਜ ਵਿੱਚ ਚੰਗੇ ਚੰਗੇ ਨੌਜਵਾਨ ਇੱਕਤ੍ਰ ਕਰਕੇ ਪੰਜਾਬੀ ਸਾਹਿਤ ਸਭਾ ਨੂੰ ਜਨਮ ਦਿੱਤਾ, ਜਿਸ ਦੀ ਉਪਜ ਮਾ. ਅਮਰੀਕ ਸਿੰਘ, ਸਾਜਨ, ਕੋਇਲ ਤੇ ਹੋਰ ਕਈ ਕਵੀ ਤੇ ਲੇਖਕ ਹੋਂਦ ਵਿੱਚ ਆਏ। ਚੰਗੇ ਚੰਗੇ ਕਵੀ ਦਰਬਾਰ ਕਰਵਾਏ ਜਿਸ ਦਾ ਅਸਰ ਮੈਂ ਵੀ ਕਬੂਲ ਕੀਤਾ। ਕਵੀ ਜੀ ਨੇ ਇਕ ਪੁਸਤਕ 'ਸਿਮਰਨ' ਰੁਬਾਈਆਂ ਵਿੱਚ ਲਿਖ ਕੇ ਚੰਗਾ ਨਾਮਣਾ ਖੱਟਿਆ। ਮੈਂ ਇਹ ਪੁਸਤਕ ਪੜ੍ਹ ਕੇ ਇਕ ਪੁਸਤਕ ਰੁਬਾਈਆਂ ਵਿੱਚ ਲਿਖੀ, ਜਿਸ ਦਾ ਨਾਮ ਹੈ 'ਰੁਬਾਈਆਂ ਦੀ ਪਟਾਰੀ' ਜੋ ਕਾਫੀ ਸਾਹਿਤਕ ਰੁਚੀ ਵਾਲੇ ਸਜਨਾਂ ਵਿੱਚ ਪ੍ਰਚਲਤ ਹੋਈ।

**ਸਤਿਜੁਗ ਦੇ ਐਡੀਟਰ** : ਕਵੀ ਜੀ ਨੇ 'ਸਤਿਜੁਗ' ਵਿੱਚ ਕਾਫੀ ਜਾਨ ਪਾਈ, ਉਸ ਸਮੇਂ ਦੇ ਸਤਿਜੁਗ ਦੇ ਅੰਕ ਆਪ ਦੀ ਕਾਬਲੀਅਤ ਦੇ ਪ੍ਰਤੀਕ ਹਨ। ਖਾਸਾ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਸਮੇਂ ਛਪੇ ਸਿਮ੍ਰਤੀ ਅੰਕ ਸਾਧ ਸੰਗਤ ਵਿੱਚ ਬਹੁਤ ਪ੍ਰਸਿੱਧ ਹੋਏ। ਕਵੀ ਜੀ ਸਤਿਜੁਗ ਤੋਂ ਸੇਵਾ ਮੁਕਤ ਹੋ ਕੇ 'ਨਵਾਂ ਜਮਾਨਾ' ਵਿੱਚ ਬਤੌਰ ਪ੍ਰੈਸ ਮੈਨੇਜਰ ਜਲੰਧਰ ਆ ਗਏ। ਮੇਰਾ ਪਿੰਡ ਜਲੰਧਰ ਤੋਂ ਦਸ ਮੀਲ ਹੈ। ਕਵੀ ਜੀ ਕਦੀ ਕਦੀ ਮੇਰੇ ਕੋਲ ਵੀ ਆਉਂਦੇ ਰਹੇ। ਇਕ ਰਾਤ ਨੂੰ ਅਸੀਂ ਰੋਟੀ ਖਾਣ ਲੱਗੇ ਤਾਂ ਦਾਲ ਵਿੱਚ ਲੂਣ ਘਟ ਸੀ। ਮੈਂ ਆਪਣੀ ਪਤਨੀ ਨੂੰ ਗੁੱਸੇ ਨਾਲ ਕਿਹਾ, "ਤੂੰ ਨਮਕ ਘੱਟ ਕਿਉਂ ਪਾਇਆ ਹੈ?" ਕਵੀ ਜੀ ਝੱਟ ਬੋਲ ਉਠੇ, ਤੇ ਮੈਨੂੰ ਕਹਿਣ ਲੱਗੇ, ਜੇ ਚੀਮਾਂ ਪਿਆਰ ਨਾਲ ਕਹਿਦੋਂ ਸ੍ਰੀਮਤੀ ਜੀ ਜੇ ਥੋੜਾ ਜਿਹਾ ਲੂਣ ਹੋਰ ਪਾ ਦਿਉ ਤਾਂ ਦਾਲ ਸੁਆਦ ਬਣ ਸਕਦੀ ਹੈ ਤੇ ਜ਼ਿੰਦਗੀ

ਵਿੱਚ ਕਦੀ ਵੀ ਤਲਖ ਕਲਾਮੀ ਨਹੀਂ ਆ ਸਕਦੀ।" ਮੈਂ ਕਵੀ ਜੀ ਦੀ ਇਹ ਗੱਲ ਐਸੀ ਪੱਲੇ ਬੰਨ੍ਹੀ ਕਿ ਕਦੇ ਵੀ ਸ੍ਰੀਮਤੀ ਜੀ ਨੂੰ ਝਿੜਕ ਕੇ ਕੋਈ ਗੱਲ ਨਹੀਂ ਆਖੀ।

**ਜੀਵਨ ਨਗਰ ਦੀ ਇਕ ਘਟਨਾ :** ਕਵੀ ਜੀ ਉਦੋਂ ਜੀਵਨ ਨਗਰ ਸਤਿਜੁਗ ਦੇ ਐਡੀਟਰ ਸਨ। ਸਤਿਜੁਗ ਦਾ ਕੋਠਾ ਵੀ ਉਦੋਂ ਕੱਚਾ ਸੀ, ਪਰ ਉਸ ਦਾ ਆਂਗਨ ਫੁਲਵਾੜੀ ਨਾਲ ਖੂਬ ਸਜਾਇਆ ਸੀ।

ਇਹ ਨਿੱਕੀ ਜਿਹੀ ਫੁਲਵਾੜੀ ਹਰ ਕਿਸੇ ਨੂੰ ਬੜੇ ਪਿਆਰ ਭਰੇ ਖੁਸ਼ਬੂ ਦੇ ਸਨੇਹੇ ਭੇਜਕੇ ਆਪਣੇ ਵੱਲ ਪ੍ਰੇਰਦੀ ਸੀ। ਮੈਂ ਕਵੀ ਜੀ ਨੂੰ ਮਿਲਣ ਉਨ੍ਹਾਂ ਦੇ ਦਫ਼ਤਰ ਗਿਆ ਤਾਂ ਕਵੀ ਜੀ ਕੁਰਸੀ ਡਾਹ ਕੇ ਬਾਹਰ ਬੈਠੇ ਸਨ। ਮੈਂ ਕਾਹਲੀ ਨਾਲ ਫੁੱਲਾਂ ਦੀ ਕਿਆਰੀ ਦੇ ਉਤੋਂ ਟੱਪ ਕੇ ਕਵੀ ਜੀ ਦੇ ਪੈਰੀਂ ਜਾ ਹੱਥ ਲਾਇਆ। ਕਵੀ ਜੀ ਮੈਨੂੰ ਪਿਆਰ ਨਾਲ ਗੱਲਵਕੜੀ ਵਿੱਚ ਲੈ ਕੇ ਕਹਿਣ ਲੱਗੇ "ਅੜਿਆ, ਤੂੰ ਮੇਰੇ ਦਿਲ ਤੇ ਪੈਰ ਰੱਖਕੇ ਲੰਘ ਜਾਂਦੋਂ ਤਾਂ ਮੈਨੂੰ ਦੁੱਖ ਨਾ ਹੁੰਦਾ ਪਰ ਤੂੰ ਕਿੰਨ੍ਹਾਂ ਨਾਜ਼ਕ ਫੁੱਲਾਂ ਤੋਂ ਲੰਘ ਕੇ ਮੇਰੇ ਅੰਦਰ ਨੂੰ ਵਲੂੰਦਰ ਕੇ ਰੱਖ ਦਿੱਤਾ ਹੈ।" ਮੇਰੀ ਵੀ ਪਰੇਸ਼ਾਨੀ ਦੀ ਹੱਦ ਨਾ ਰਹੀ। ਮੈਂ ਇਹ ਅਸੂਲ ਬਣਾ ਲਿਆ ਕਿ ਅੱਗੋਂ ਕਦੀ ਫੁੱਲਾਂ ਦੀ ਕਿਆਰੀ ਦੇ ਉਤੋਂ ਨਹੀਂ ਲੰਘਣਾ, ਜੋ ਮੈਂ ਹੁਣ ਤੀਕ ਅਪਣਾ ਰਿਹਾ ਹਾਂ।

**ਮੇਰੀ ਘਟਨਾ :** ਮੈਂ ਜਦ ਸ੍ਰੀ ਭੈਣੀ ਸਾਹਿਬ ਪ੍ਰਿੰਸੀਪਲ ਸੀ ਤੇ ਉਥੇ ਜਾ ਕੇ ਮੈਂ ਪੱਗ ਸਿੱਧੀ ਕਰ ਲਈ। ਕਵੀ ਜੀ ਇਕ ਦਿਨ ਵੱਡੇ ਇਕੱਠ ਵਿੱਚ ਸਤਿਗੁਰੂ ਜੀ ਦੀ ਹਜੂਰੀ ਵਿਚ ਕਿਹਾ ਕਿ ਚੀਮੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੜੀ ਨੇੜਤਾ ਸੀ ਚੀਮੇ ਉਦੋਂ ਪੱਗ ਨਾ ਸਿੱਧੀ ਕੀਤੀ, ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਮੁਸਕਰਾਹਟ ਨੇ ਚੀਮੇ ਦੀ ਪੱਗ ਸਿੱਧੀ ਕਰ ਦਿੱਤੀ।

**ਗੁਰੂ ਹਰੀ ਸਿੰਘ ਦੇ ਸਮਾਗਮ ਤੇ :** ਇਕ ਵਾਰੀ ਜੀਵਨ ਨਗਰ ਅੱਸੂ ਦੇ ਮੇਲੇ ਦੀ ਸਮਾਪਤੀ ਤੇ ਬੜਾ ਦੀਵਾਨ ਸਜਿਆ। ਉਸ ਸਮਾਗਮ ਵਿੱਚ ਕਵੀ ਜੀ ਇਹ ਭਾਸ਼ਣ ਦਿੱਤਾ ਕਿ "ਬੇਸ਼ੱਕ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਕੌਮ ਲਈ ਬੜਾ ਕੁਝ ਕੀਤਾ, ਸਿੱਖੀ ਵਿੱਚ ਨਵੀਂ ਸਪਿਰਟ ਭਰੀ, ਪ੍ਰਦੇਸ ਜਾਣਾ ਪਿਆ, ਪਰ ਪਿਛੋਂ ਉਜੜੇ ਆਲ੍ਹਣੇ ਨੂੰ ਸਵਾਰਨ ਵਿੱਚ ਕੋਈ ਕਮੀ ਨਹੀਂ ਸੀ ਰਹਿਣ ਦਿੱਤੀ।" ਕਵੀ ਜੀ ਦੇ ਇਹ ਅਨਮੋਲ ਬਚਨ ਸਨ।

ਸਭ ਤੋਂ ਵੱਡਾ ਕਵੀ ਜੀ ਵਿੱਚ ਇਹ ਗੁਣ ਸੀ ਕਿ ਉਸ ਸਤਿਗੁਰੂ ਜੀ ਵੱਲੋਂ ਕਦੀ ਵੀ ਬੇਮੁੱਖ ਨਹੀਂ ਸੀ ਹੋਏ। ਹਰ ਹੁਕਮ ਸਿਰ ਮੱਥੇ ਕਬੂਲ ਕਰਦੇ ਸਨ।

"ਜਾਨੇ ਵਾਲੇ ਚਲੇ ਗਏ ਦੁਨੀਆਂ ਕੀ ਬਸਤੀ ਛੋੜ ਕਰ
ਰੋਨੇ ਵਾਲੇ ਏਕ ਦਿਨ ਕਿਆ ਜ਼ਿੰਦਗੀ ਭਰ ਰੋਇਆ ਕਰੇਂਗੇ।"

ਕਵੀ ਜੀ ਦੀਆਂ "ਬੀਤੇ ਦੀਆਂ ਪੈੜਾਂ" ਤੇ ਤੁਰ ਕੇ ਮੰਜ਼ਿਲੇ ਮਕਸੂਦ ਵਲ ਵੱਧਦੇ ਜਾਣਗੇ। ਉਨ੍ਹਾਂ ਦਾ ਜੀਵਨ ਇਕ ਆਦਰਸ਼ ਸੀ ਦੂਜਿਆਂ ਲਈ ਸਬਕ ਆਮੇਜ਼-

"ਜੀਨੇ ਵਾਲੇ ਐਸਾ ਜੀ ਔਰ ਮਰਨੇ ਵਾਲੇ ਐਸਾ ਮਰ
ਕਿ ਸਬਕ ਦੇ ਜਾਏ ਤੇਰੀ ਮੌਤ ਭੀ ਔਰ ਜ਼ਿੰਦਗੀ ਭੀ"

*ਪਿੰਡ ਬੁਸੋਵਾਲ*
*ਡਾਕਖਾਨਾ ਸੁਲਤਾਨਪੁਰ ਲੋਧੀ*

## ਪ੍ਰੀਤਮ ਸਿੰਘ ਕਵੀ

*—ਪੂਰਨ ਸਿੰਘ ਨਿਰਾਲਾ, ਐਲਨਾਬਾਦ*

ਪ੍ਰੀਤਮ ਸਿੰਘ ਕਵੀ ਅਸਾਡੇ ਹੈਸਨ ਬੜੇ ਮਹਾਨ
ਕਲਮ ਕ੍ਰਿਸ਼ਮੇ ਉਹਨਾਂ ਦੇ ਜਾਣੇਂ ਕੁਲ ਜਹਾਨ

'ਬੀਤੇ ਦੀਆਂ ਪੈੜਾਂ' ਲਿਖੀਆਂ ਕਰ ਦਿੱਤਾ ਕਮਾਲ
ਗਿਆਰਾਂ ਜਿਲਦਾਂ ਛਪੀਆਂ ਲਿਖਿਆਂ ਨਾਲੋਂ ਨਾਲ

ਕਿੱਦਾਂ ਕਿੱਦਾਂ ਨਾਂ ਲੈ ਕੇ ਦੱਸਾਂ ਕਈ ਕਿਤਾਬਾਂ ਹੋਰ
ਗੁਰ ਚਰਨਾਂ ਵਿਚ ਲੱਗੀ ਐਸੀ ਜਿਵੇਂ ਚੰਨ ਚਕੋਰ

ਮੁਖੜੇ ਵਿਚੋਂ ਫੁੱਲ ਬਿਖਰਦੇ ਜਦੋਂ ਬੋਲਦੇ ਬੋਲ
ਸੁਣ ਕੇ ਸੰਗਤਾਂ ਮਗਨ ਹੁੰਦੀਆਂ ਕਰਦੇ ਬਚਨ ਅਮੋਲ

ਗੁਰਸਿੱਖੀ ਮਰਯਾਦਾ ਅੰਦਰ ਸੋਲਾਂ ਆਨੇ ਪੂਰੇ
ਕਲਮ ਧਨੀ ਸਨ ਵਾਰਸ ਵਰਗੇ ਕਵੀਆਂ ਦੇ ਵਿਚ ਸੂਰੇ

ਛੰਦ ਬੰਦ ਤੇ ਕਵਿਤਾ ਲਿਖਦੇ, ਵਾਰਤਕ ਦਾ ਦੀ ਕਹਿਣਾ
ਗੁਰ ਜਗਜੀਤ ਦੇ ਬਾਗ ਦੇ ਅੰਦਰ ਖੁਸ਼ਬੂ ਬਣ ਕੇ ਰਹਿਣਾ।

ਸਰਸਵਤੀ ਦੀਆਂ ਮਿਹਰਾਂ ਸਦਕਾ ਕਾਵਿ ਉਜਾਗਰ ਹੋਏ
ਗੁਰੂ ਜਗਜੀਤ ਦੇ ਚਰਨ ਛੋਹ ਕੋਹੇਨੂਰ ਬਰਾਬਰ ਹੋਏ

ਪਿੰਗਲ ਛੰਦ, ਰੁਬਾਈਆਂ ਲਿਖਦੇ ਮਿਆਰ ਜਿੰਨ੍ਹਾ ਦਾ ਉੱਚਾ
ਚਸ਼ਮੇ ਵਾਂਗੂ ਕਲਮ ਸੀ ਵਹਿੰਦੀ ਲਿਖਦੀ ਜਾਂਦੀ ਸੁੱਚਾ

ਦੇਹ ਕਰਕੇ ਨਹੀਂ ਕੋਲ ਅਸਾਡੇ ਦਿਲ ਨੂੰ ਘਾਟ ਸਤਾਵੇ
ਪਰ ਉਹਨਾਂ ਦੀ ਕਲਮ ਦਾ ਕ੍ਰਿਸ਼ਮਾ ਤਾਜ਼ੀ ਯਾਦ ਕਰਾਵੇ

ਆਓ ਉਹਨਾਂ ਦੀ ਯਾਦ ਦੇ ਅੰਦਰ ਸ਼ਰਧਾ ਫੁੱਲ ਚੜ੍ਹਾਈਏ।
ਲੈ ਉਹਨਾਂ ਤੋਂ ਸੇਧ 'ਨਿਰਾਲਾ' ਕਾਵਿ ਦੀ ਮੰਜ਼ਲ ਪਾਈਏ।

❖

# ਸੁਹਿਰਦ ਕਵੀ ਪ੍ਰੀਤਮ ਸਿੰਘ

*—ਸੂਬਾ ਸੁਰਿੰਦਰ ਕੌਰ ਖਰਲ*

੨੭ ਮਈ ੨੦੦੨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਦੋਂ ਮੈਂ ਬੀਬੀ ਗੁਰਬਚਨ ਕੌਰ ਜੀ (ਸੁਪਤਨੀ ਸਵ. ਕਵੀ ਪ੍ਰੀਤਮ ਸਿੰਘ ਜੀ) ਕੋਲ ਕਵੀ ਜੀ ਦਾ ਅਫਸੋਸ ਕਰਨ ਗਈ ਤਾਂ ਉਨ੍ਹਾਂ ਮੈਨੂੰ ਦੱਸਿਆ, "ਮੈਂ ਉਨ੍ਹਾਂ ਨਾਲ ਕਰੀਬ ੬੦ ਸਾਲ ਬੜੀ ਸੋਹਣੀ ਜ਼ਿੰਦਗੀ ਕੱਟੀ ਹੈ। ਉਹ ਮੈਨੂੰ ਹਮੇਸ਼ਾ 'ਗੁਰਬਚਨ ਜੀ' ਆਖ ਸੱਦਦੇ ਰਹੇ। ਕਦੇ ਉੱਚਾ ਨਹੀਂ ਬੋਲੇ। ਉਹ ਸਭ ਨਾਲ ਵਧੀਆ ਤਰੀਕੇ ਨਾਲ ਰਹੇ। ਕਦੇ ਕਿਸੇ ਨਾਲ ਲੜੇ ਨਹੀਂ। ਦੁਨੀਆ ਵਿਚ ਭਰਾ ਭਰਾ ਆਪੋ ਵਿਚ ਲੜਦੇ ਰਹਿੰਦੇ ਹਨ, ਉਹ ਤਾਂ ਕਦੇ ਆਪਣੇ ਭਰਾਵਾਂ ਨਾਲ ਵੀ ਨਹੀਂ ਲੜੇ।"

ਮੈਂ ਕਿਹਾ, "ਕਵੀ ਜੀ ਦਾ ਸਦੀਵੀ ਵਿਛੋੜਾ ਸਾਡੇ ਸਭਨਾਂ ਲਈ ਵੱਡੇ ਵਿਗੋਚੇ ਵਾਲੀ ਗੱਲ ਹੈ, ਸਾਨੂੰ ਬੜਾ ਘਾਟਾ ਪਿਆ ਹੈ। ਇਹ ਥੁੜ ਰੜਕਦੀ ਰਹੇਗੀ।"

ਬੀਬੀ ਜੀ ਦੇ ਪੁੱਛਣ ਤੇ ਕਿ ਕੱਲ੍ਹ ਕਵੀ ਜੀ ਦੇ ਸਸਕਾਰ ਵਾਲੇ ਦਿਨ ਮੈਂ ਕਿਉਂ ਨਹੀਂ ਪੁੱਜੀ? ਮੈਂ ਦੱਸਿਆ ਕਿ ਕੱਲ੍ਹ ਮੈਨੂੰ ਬਰਨਾਲੇ ਵਿਖੇ, ਲਿਖਾਰੀ ਸਭਾ ਬਰਨਾਲਾ ਨੇ ਸਰਦਾਰਨੀ ਹਰਲਾਭ ਕੌਰ ਰੂਪਾਲ, ਸਨਮਾਨ ਦਿੱਤਾ ਹੈ। ਮੈਂ ਉਸ ਸਮਾਗਮ ਵਿਚ ਗਈ ਹੋਈ ਸਾਂ। ਉੱਥੇ ਸ੍ਰੀ ਗੁਰਭਜਨ ਗਿੱਲ ਨਾਲ ਰੂ-ਬ-ਰੂ ਪ੍ਰੋਗਰਾਮ ਵੀ ਸੀ। ਉਸ ਪ੍ਰੋਗਰਾਮ ਮਗਰੋਂ ਮੈਂ ਰਾਤ ਲੁਧਿਆਣਾ ਪੁੱਜੀ ਅਤੇ ਅੱਜ ਸਵੇਰੇ ਹੀ ਇਥੇ ਪੁੱਜ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ।

ਕਵੀ ਪ੍ਰੀਤਮ ਸਿੰਘ ਜੀ ਬਹੁਤ ਵਧੀਆ ਅਤੇ ਸਲੀਕੇ ਵਾਲੇ ਇਨਸਾਨ ਸਨ। ਉਨ੍ਹਾਂ ਦਾ ਗੱਲ ਕਹਿਣ ਦਾ ਢੰਗ ਹਮੇਸ਼ਾ ਸਨੇਹ ਅਪਣੱਤ ਭਰਿਆ ਹੁੰਦਾ ਸੀ। ਉਹ ਜਿਸ ਕਿਸੇ ਨੂੰ ਵੀ ਇਕ ਵਾਰ ਮਿਲ ਲੈਂਦੇ ਸਨ ਆਪਣੀ ਛਾਪ ਉਸ ਦੇ ਮਨ 'ਤੇ ਛੱਡ ਦਿੰਦੇ ਸਨ। ਉਹ ਬਹੁਤ ਕੰਮ ਕਰ ਗਏ ਹਨ। ਬਹੁਤ ਕੁਝ ਲਿਖ ਗਏ ਹਨ। ਉਨ੍ਹਾਂ ਦੀਆਂ ਲਿਖਤਾਂ, ਉਨ੍ਹਾਂ ਦੀਆਂ ਪੁਸਤਕਾਂ ਆਉਣ ਵਾਲੀ ਪੀੜ੍ਹੀ ਲਈ ਚਾਨਣ ਮੁਨਾਰੇ ਦਾ ਕੰਮ ਕਰਨਗੀਆਂ। ਵਰਤ ਰਹੇ ਪਲਾਂ ਨੂੰ ਆਪਣੀ ਕਲਮ ਨਾਲ ਕੈਦ ਕਰਨ ਵਾਲੇ ਕਵੀ ਜੀ ਦੀ ਘਾਲਣਾ ਨੂੰ ਅਗਲੀਆਂ ਪੀੜ੍ਹੀਆਂ ਯਾਦ ਰੱਖਣਗੀਆਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਵੀ ਜੀ ਨੂੰ ਬਹੁਤ ਪਿਆਰ ਕਰਦੇ ਸਨ, ਉਵੇਂ ਹੀ ਕਵੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਬਖਸ਼ਿਸ਼ ਦੇ ਪਾਤਰ ਬਣੇ ਰਹੇ।

ਕਵੀ ਪ੍ਰੀਤਮ ਸਿੰਘ ਜੀ ਨੇ ਕ੍ਰੀਬ ਢਾਈ ਦਰਜਨ ਚਿੱਠੀਆਂ ਤੇ ਇਕ ਕਵਿਤਾ, ਮੇਰੀ ਕਵਿਤਾ ਦੇ ਜੁਆਬ ਵਿਚ ਮੈਨੂੰ ਲਿਖੀ। ਮੈਂ ਉਹ ਕਵਿਤਾ ਤੇ ਚਿੱਠੀਆਂ ਦੇ ਕੁਝ ਅੰਸ਼ ਪੇਸ਼ ਕਰਨ ਲੱਗੀ ਹਾਂ। ਇਨ੍ਹਾਂ ਲਿਖਤਾਂ ਵਿਚ ਕਵੀ ਜੀ ਦੇ ਸੁੰਦਰ, ਵਿਸ਼ਾਲ, ਸੁਹਿਰਦ ਤੇ ਸ਼ਰਧਾਵਾਨ ਹਿਰਦੇ ਦੀਆਂ ਭਾਵਨਾਵਾਂ ਦੀ ਝਲਕ ਮਿਲਦੀ ਹੈ—

੨੬-੧੨-੧੯੯੦

"ਸਾਡੇ ਸਮਾਜ ਵਿਚ ਨਾ ਲੇਖਕ ਤੇ ਨਾ ਲਿਖਤ ਦੀ ਅਜੇ ਆਮ ਕਦਰ ਹੈ। ਪ੍ਰੰਤੂ ਲੇਖਕ ਦੀ ਹਸਤੀ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਹਦੇ ਉਲਟੇ ਸਿੱਧੇ ਤੀਰ ਆਪਣੇ ਸਮੇਂ ਦੀ ਪਹਿਚਾਨ ਤਾਂ ਕਰਵਾ ਹੀ ਜਾਂਦੇ ਹਨ। ਮੈਂ ਤਾਂ ਹੈਰਾਨ ਹਾਂ ਕਿ ਸਾਡੇ ਵਿਚ ਇਕ ਇਸਤਰੀ ਲੇਖਕਾ ਹੈ ਅਤੇ ਉਹਦੀ ਪਰਿਵਾਰ ਵਿਚ ਵੀ ਕਦਰ ਹੈ, ਗੁਰੂ ਘਰ ਵਿਚ ਵੀ ਤੇ ਸਮਾਜ ਵਿਚ ਵੀ। ਇਹ ਬੜਾ ਹੌਸਲਾ ਵਧਾਊ ਤੱਥ ਹੈ। ਮੈਂ ਸਦਕੇ ਹਾਂ ਸ. ਭਗਵੰਤ ਸਿੰਘ ਦੇ, ਜਿਸਨੂੰ ਆਪਣੀ ਪਤਨੀ ਦੀ ਪ੍ਰਗਤੀ ਵੇਖਕੇ ਸੁੱਖ ਹੁੰਦਾ ਹੈ, ਨਹੀਂ ਤਾਂ ਨਾਰੀ ਦਾ ਸਨਮਾਨ ਤਾਂ ਨਰ ਸਮਾਜ ਜਾਣਦਾ ਹੀ ਨਹੀਂ। ਪਰ ਸਤਿਗੁਰੂ ਨੇ ਮੇਰੇ ਤੇ ਕਿਰਪਾ ਰੱਖੀ ਹੈ ਮੈਂ ਮੁੱਢ ਤੋਂ ਨਾਰੀ ਸਮਾਜ ਦਾ ਪ੍ਰਸ਼ੰਸਕ ਤੇ ਉਸਨੂੰ ਬਰਾਬਰੀ ਦੇਣ ਵਾਲਾ ਹਾਂ। ਅਤੇ ਮੈਨੂੰ ਆਪਣੇ ਅਮਲ ਦਾ ਪਛਤਾਵਾ ਤਾਂ ਕੀ ਸੁੱਖ ਹੀ ਸੁੱਖ ਹੈ।

ਮੇਰੀ ਲਿਖਣ ਪ੍ਰਕਿਰਿਆ ਦਾ ਕੋਈ ਕਾਰਨ ਹੋਵੇ ਜਾਂ ਨਾ, ਉਹ ਛਪੇ ਜਾਂ ਨਾ, ਉਹਨੂੰ ਪਾਠਕ ਮਿਲਣ ਜਾਂ ਨਾ, ਮੈਨੂੰ ਤਸੱਲੀ ਹੈ ਕਿ ਮੈਂ ਆਪਣੇ ਸਮਾਜ ਦਾ ਚਿਹਰਾ ਮੁਹਰਾ ਸੰਭਾਲੀ ਰੱਖਣ ਲਈ ਆਪਣੀ ਕਲਮ ਚਲਾਂਦਾ ਹਾਂ ਤੇ ਮੇਰੀ ਲੋੜ ਜੋਗਾ ਪੈਸਾ ਅਤੇ ਪ੍ਰਸ਼ੰਸਾ ਮਿਲ ਜਾਂਦੀ ਹੈ। ਸਭ ਤੋਂ ਵੱਡੀ ਗੱਲ ਕਿ ਮੇਰਾ ਮਹਾਂ ਗ੍ਰਾਹਕ ਮੇਰਾ ਸਤਿਗੁਰੂ ਹੈ, ਪਿਆਰਾ ਸਤਿਗੁਰੂ ਹੈ, ਦਿਲਦਾਰ ਸਤਿਗੁਰੂ ਹੈ। ਏਸ ਇੱਕੋ ਦੇ ਆਸਰੇ ਮੈਂ ਕਾਰਜ ਕਰਦਾ ਲੰਮੀ ਉਮਰ ਦਾ ਆਨੰਦ ਉਠਾਂਦਾ ਰਹਾਂਗਾ. ਐਸਾ ਮੇਰਾ ਦ੍ਰਿੜ ਵਿਸ਼ਵਾਸ ਹੈ।

ਤੂੰ ਬੜੀ ਹਿੰਮਤ ਕੀਤੀ ਹੈ ਕੁੜੀਏ, ਪਤਾ ਨਹੀਂ ਕਿਧਰੋਂ ਤੇਰੇ ਅੰਦਰ ਲਿਖਣ ਦੀ ਲਿਲ ਲੱਗੀ ਤੇ ਫੇਰ ਉਸ ਕਦਰਦਾਰ ਇਨਸਾਨ ਨਾਲ ਵਿਆਹੀ ਗਈ ਜੁ ਤੇਰੀ ਖੁਸ਼ੀ ਅਤੇ ਸ਼ੋਭਾ ਲਈ ਨਾ ਆਪਣੇ ਪੈਸੇ ਅਤੇ ਨਾ ਪਤੀਪੁਣੇ ਦੀ ਪ੍ਰਵਾਹ ਕਰਦਾ ਹੈ। ਤੇਰਾ ਕਾਰਜ ਜੁ ਸਮਰਪਣ ਰੂਪ ਵਿਚ ਜਾਰੀ ਰਹਿ ਰਿਹਾ ਹੈ। ਇਹੋ ਸਾਰੀ ਪ੍ਰਾਪਤੀ ਹੈ, ਕੀਤੇ ਹੋਏ ਕੰਮ ਦੀ ਗਿਣਤੀ ਹੋਵੇ ਜਾਂ ਨਾ ਪਰ ਜੇ ਕਰਨ ਵਾਲੇ ਨੂੰ ਤਸੱਲੀ ਹੈ ਤਾਂ ਇਸ ਗੱਲ ਦਾ ਹੀ ਮੁੱਲ ਨਹੀਂ।

ਮੇਰੀ ਕੋਸ਼ਿਸ਼ ਤਾਂ ਹੈ ਕਿ ਮੋਟੀ ਮੋਟੀ ਝਲਕ ਸਮਾਜ ਦੇ ਚੱਲਣ ਦੀ ਮੇਰੀਆਂ ਲਿਖਤਾਂ ਦੁਆਰਾ ਪ੍ਰਾਪਤ ਹੋ ਜਾਵੇ।

ਜਿਹੜਾ ਤੂੰ ਇਹ ਚਾਹਿਆ ਹੈ ਕਿ ਸਤਿਗੁਰਾਂ ਨਾਲ ਕੋਈ ਅੱਠੇ ਪਹਿਰ ਦਾ ਲੇਖਕ ਚਾਹੀਦਾ ਹੈ, ਇਹ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵੀ ਕਲਪਿਆ ਸੀ ਅਤੇ ਹੁਣ ਜਦੋਂ ਮੈਂ ਆਪ ਲਿਖਣ ਲੱਗਾ ਤਦੋਂ ਜ਼ਿੰਦਗੀ ਤੇ ੬੫-੭੦ ਵਰ੍ਹੇ ਬੀਤ ਗਏ ਸਨ। ਅੱਜ ਕਲ੍ਹ ਦੇ ਹਾਲਾਤ ਤਾਂ ਵੈਸੇ ਹੀ ਗੰਭੀਰ ਹੋ ਗਏ ਹਨ। ਮੈਂ ਹਿਸਟਰੀ ਲੇਖਕ ਤਾਂ ਨਹੀਂ ਡੰਗ ਸਾਰੂ ਕਾਰਜ ਕਰਦਾ ਹਾਂ।

ਸਨੇਹ ਨਾਲ ਤੁਹਾਡਾ ਪਿਤਾ
ਪ੍ਰੀਤਮ ਸਿੰਘ ਕਵੀ

-0-

੧੩-੧੨-੧੯੯੦

ਸਾਡੇ ਲੋਕਾਂ ਵਿਚ ਪੜ੍ਹਨ ਦੀ ਰੁਚੀ ਘੱਟ ਹੈ। ਇਹ ਤਾਂ ਲੇਖਕ ਤੇ ਹੀ ਨਿਰਭਰ ਹੈ ਕਿ ਉਹ ਪਹਿਲਾਂ ਲਿਖੇ, ਫਿਰ ਛਪਵਾਏ, ਫਿਰ ਜਨ ਸੰਪਰਕ ਪੈਦਾ ਕਰਕੇ ਪੁਸਤਕਾਂ ਘਰ ਘਰ ਜਾ ਕੇ ਵੇਚੇ। ਮੈਂ ਤਾਂ ਇੰਜ ਹੀ ਕਰਦਾ ਹਾਂ।

-0-

੨੧-੨-੧੯੯੧

ਐਉਂ ਪ੍ਰਤੀਤ ਹੁੰਦਾ ਹੈ ਜਿਵੇਂ ਕੁਝ ਸ਼ੁਆਵਾਂ, ਇਕੋ ਰੇਂਜ ਤੇ ਹੋਣ ਵਾਲਿਆਂ ਤੇ ਕੰਮ ਕਰ ਜਾਂਦੀਆਂ ਹਨ ਜਾਂ ਕੁਝ ਦਿਨਾਂ ਦੀ ਸ੍ਰੀ ਸਤਿਗੁਰੂ ਜੀ ਦੀ ਮੇਰੇ ਤੇ ਵਿਸ਼ੇਸ਼ ਕਿਰਪਾ ਹੈ, ਕਰਾਮਾਤਾਂ ਹੋ ਰਹੀਆਂ ਹਨ। ਮੈਂ ਚਾਰ ਦਿਨ ਪਹਿਲਾਂ ਮਲੇਰ ਕੋਟਲੇ ਦੇ ਇਕ ਸ਼ਾਨਦਾਰ ਕਵੀ ਨੂੰ ਯਾਦ ਕਰ ਰਿਹਾ ਸਾਂ ਤਾਂ ਅਗਲੇ ਦਿਨ ਉਨ੍ਹਾਂ ਦੀ ਚਿੱਠੀ ਆ ਗਈ ਤੁਹਾਡੇ ਵੱਲ ਵੀ ਮੇਰਾ ਧਿਆਨ ਗਿਆ। ਤੁਸੀਂ ਵੀ ਸ਼ਬਦਾਂ ਦੁਆਰਾ ਬਹੁੜ ਪਏ। ਆਪਣੇ ਪ੍ਰਸੰਸਕਾਂ ਦੇ ਪੱਤਰ ਪਾ ਕੇ ਮੈਨੂੰ ਤਾਂ ਸਦਾ ਹੀ ਖ਼ੁਸ਼ੀ ਹੋਈ ਹੈ, ਨਿੰਦਕਾਂ ਤੋਂ ਬਚ ਕੇ ਹੀ ਰਹਿਣ ਤੇ ਜੀ ਕਰਦਾ ਹੈ। ਪਤਾ ਨਹੀਂ ਤੁਹਾਡਾ ਵੀ ਇਹੋ ਹਾਲ ਹੋਵੇ।

ਐਤਕਾਂ ਤੁਸਾਂ ਆਪਣੇ ਪੱਤਰ ਤੇ ਮਿਤੀ ਨਹੀਂ ਲਿਖੀ, ਮੈਨੂੰ ਪ੍ਰਾਪਤੀ ਤਾਰੀਖ ਲਿਖਣੀ ਪਈ। ਮੈਨੂੰ ਜ਼ਰਾ ਤਾਰੀਖਾਂ ਨਾਲ ਮੋਹ ਜਿਹਾ ਹੈ। ਕੀ ਪਤਾ ਕਦੋਂ ਕੋਈ ਚਿੱਠੀ ਇਤਿਹਾਸਕ ਮਹਾਨਤਾ ਲੈ ਜਾਵੇ।

-0-

੧੯-੭-੧੯੯੨

ਪਿਆਰੇ ਬੀਬੀ ਸੁਰਿੰਦਰ ਜੀ

ਜਦੋਂ ਕੁੜੀਆਂ ਮੋਰਚੇ ਵਿਚ ਅੱਗੇ ਆਕੇ ਆਪਣੀ ਥਾਂ ਮੱਲ ਲੈਣ ਤਾਂ ਮੈਨੂੰ ਬੜੀ ਖ਼ੁਸ਼ੀ ਹੁੰਦੀ ਹੈ। ੯ ਦਿਨ ਪਹਿਲਾਂ ਦੀ ਲਿਖੀ ਤੇਰੀ ਚਿੱਠੀ ਵੇਖ ਕੇ ਬੀਬੀ ਬੜਾ ਸੁੱਖ ਪਾਇਆ। ਇਹਦਾ ਲੈਟਰ ਹੈੱਡ ਅਤੇ ਇਹਦਾ ਆਲਾ ਦੁਆਲਾ ਵੇਖਕੇ।

ਮੈਨੂੰ ਉਚੇਚਾ ਚਾਅ ਚੜ੍ਹਿਆ ਕਿ ਇਸਤਰੀ ਵਿਦਿਅਕ ਜਥੇ ਦੀ ਸਿਰਮੌਰ ਨੇ ਮੇਰੇ ਸਿਮਰਨ ਨੂੰ ਧਿਆਨ ਨਾਲ ਵਾਚਿਆ ਅਤੇ ਆਪਣੇ ਮਾਨਸਿਕ ਨੇੜਤਾ ਵਾਲੀਆਂ ਸਤਰਾਂ ਮੇਰੇ ਧਿਆਨ ਵਿਚ ਲਿਆਂਦੀਆਂ।

ਅਸਲ ਵਿਚ ਬੀਬੀ ਜੀ, ਇਹਦੇ ਕਦਰਦਾਨ ਹੀ ਤੁਸੀਂ ਸਾਓ। ਜਿਸ ਪੱਧਰ ਤੇ ਖਲੋਕੇ ਮੈਂ ਇਹ ਰੁਬਾਈਆਂ ਲਿਖੀਆਂ ਹਨ, ਤੁਹਾਨੂੰ ਉਸ ਥਾਂ ਤੇ ਪਹੁੰਚਣਾ ਸਹਿਜ ਸਰਲ ਸੀ ਕਿਉਂਕਿ ਤੁਸੀਂ ਸ੍ਰੀ ਸਤਿਗੁਰੂ ਜੀ ਦਾ ਬਾਰੀਕੀ ਨਾਲ ਅਧਿਐਨ ਕਰਦੇ ਹੋ। ਉਹਨਾਂ ਨੂੰ ਸਨੇਹ ਕਰਦੇ ਹੋ। ਸਿਮਰਨ ਵੀ ਸਨੇਹ ਦੀ ਪ੍ਰਕਾਸ਼ਨਾ ਹੈ। ਮੈਨੂੰ ਤੁਹਾਡੀ ਚਿੱਠੀ ਨੇ ਬਹੁਤ ਸੁੱਖ ਦਿੱਤਾ, ਕਿਉਂਕਿ 'ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਣਾਵੈ ਸੋ ਭਾਈ ਸੋ ਮੇਰਾ ਬੀਰ' ਤੋਂ ਬਿਨਾਂ 'ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ' ਉਹਨੂੰ ਪਿਆਰ ਕਰਨ ਵਾਲੀਆਂ ਸਾਰੀਆਂ ਸਖੀਆਂ ਹੀ ਤਾਂ ਹਨ।

ਮੈਨੂੰ ਤਾਂ ਇੱਕੋ ਗੱਲ ਦਾ ਯਕੀਨ ਹੈ ਕਿ ਜੋ ਵੀ ਸਤਿਗੁਰੂ ਨੂੰ ਪਿਆਰ ਕਰਨ ਵਾਲਾ ਹੋਵੇਗਾ, ਉਸਨੂੰ ਸਿਮਰਨ ਦੀਆਂ ਰੁਬਾਈਆਂ ਅਨੁਭਵ ਤੋਂ ਉਪਜਦੀਆਂ ਲੱਗਣਗੀਆਂ। ਰਹੱਸਵਾਦ ਦੀ ਚਾਸ਼ਣੀ ਤੁਹਾਡੇ ਰੰਗਾਂ ਨੂੰ ਹੋਰ ਵੀ ਗੂੜ੍ਹਿਆਂ ਕਰ ਦਿੰਦੀ ਹੈ।

"ਬੀਤੇ ਦੀਆਂ ਪੈੜਾਂ" ਵੀ ਸਤਿਗੁਰੂ ਜੀ ਦੇ ਨਾਲ ਨਾਲ ਰਹਿਣ ਦਾ ਇਕ ਵਸੀਲਾ ਹੈ। ਉਹਨਾਂ ਨਾਲ ਪਿਆਰ ਕਰਨ ਵਾਲੇ ਨੂੰ ਕਮਲੇ ਰਮਲੇ ਸਿਖਾਂ ਵਿਚ, ਕਿਤੇ ਨਾ ਕਿਤੇ ਆਪਣੀ ਥਾਂ ਵੀ ਲੱਭ ਪਏਗੀ। ਮੈਨੂੰ ਉਦੋਂ ਸਾਰੇ ਮੁੱਲ ਪ੍ਰਾਪਤ ਹੋ ਜਾਂਦੇ ਹਨ ਜਦੋਂਕਿ ਤੁਹਾਡੇ ਵਰਗੀ ਸਿਆਣੀ ਮੇਰੇ ਜਤਨ ਦੀ ਸ਼ਲਾਘਾ ਕਰ ਦਿੰਦੀ ਹੈ।

ਭਾਵੇਂ ਮੈਂ ਹੁਣ ਵਿਸਥਾਰ ਤਾਂ ਨਹੀਂ ਲਿਖਾਂਗਾ, ਪਰ ਜੇ ਆਪਣੀਆਂ ਦੂਹਾਂ ਰਿਪੋਰਟਾਂ ਦੀ ਫੋਟੋ ਸਟੇਟ ਭੇਜ ਦਿਉ ਤਾਂ ਮੇਰੇ ਸੰਕਲਨ ਦਾ ਹਿੱਸਾ ਬਣ ਕੇ ਕਦੇ ਨਾ ਕਦੇ ਕੰਮ ਆ ਸਕਦੀਆਂ ਹਨ।

ਬੜੇ ਸਨੇਹ ਨਾਲ
ਪ੍ਰੀਤਮ ਸਿੰਘ ਕਵੀ

-0-

੨੯-੭-੧੯੯੨

ਤੁਹਾਡੇ ਲਿਖਣ ਵਿਚ ਹੁਣ ਫਰਕ ਪਏਗਾ ਚੰਗੇ ਪਾਸੇ ਵੱਲ। ਲੇਖਕਾਂ ਨਾਲ ਸੰਪਰਕ ਇਸ ਵਿਚ ਮਦਦ ਕਰਦਾ ਹੈ। ਤੁਸੀਂ ਪੰਜਾਬੀ ਦੇ ਉੱਤਮ ਲੇਖਕਾਂ ਦੀਆਂ ਪੁਸਤਕਾਂ ਪੜ੍ਹੋ।

ਜ਼ੁਬਾਨ ਅਤੇ ਸਟਾਈਲ ਆਪ ਤੋਂ ਆਪ ਸੈੱਟ ਹੋ ਜਾਇਗਾ। ਬੰਦੇ ਦੇ ਗੱਲ ਕਰਨ ਦੇ ਅੰਦਾਜ਼ ਤੋਂ ਹੀ ਪਤਾ ਲੱਗਦਾ ਹੈ ਕਿ ਉਹ ਆਪਣੇ ਵਿਚਾਰਾਂ ਲਈ ਕਿੰਨਾ ਕੁ ਗੰਭੀਰ ਹੈ।

-0-

੧੪-੧-੧੯੯੩

ਬੀਬੀ ਜੀ, 'ਸਤਿਜੁਗ' ਵਿਚ ਆਪ ਦਾ ਯੋਗਦਾਨ ਵਧੀਆ ਹੈ।

ਪਰ ਮੈਂ ਤਾਂ 'ਤੂੰ ਹੀ ਤੂੰ ਹੈਂ' ਦੀ ਪ੍ਰਸ਼ੰਸਾ ਹਿਤ ਤੁਹਾਨੂੰ ਯਾਦ ਕਰ ਰਿਹਾ ਹਾਂ। ਸਤਿਜੁਗ ਸਪਤਾਹਿਕ ੨੪ ਪੋਹ ੨੦੪੯ ਦੇ ਸਤਵੇਂ ਪੇਜ ਦੀ ਸੱਜੀ ਹੇਠਲੀ ਨੁਕਰੇ ਪੜ੍ਹੀ ਕਵਿਤਾ ਨੇ ਵਿਸਮਾਦੁ ਨਾਦ ਦੀ ਦੁਨੀਆਂ ਵਿਚ ਲੈ ਆਂਦਾ।

ਸੁੰਦਰ ਕਾਵਿ ਪੁਸ਼ਪ ਲਈ ਸਾਧੁਵਾਦ!

—ਪ੍ਰੀਤਮ ਸਿੰਘ ਕਵੀ

-0-

੨੬-੨-੧੯੯੩

ਪਿਆਰੀ ਬਿਟੀਆ ਸੁਰਿੰਦਰ!

ਸਤਿਜੁਗ ਨੰ. ੬ ਮਿਤੀ ੧੮-੨-੯੩ ਤੇਰੀ ਕਵਿਤਾ 'ਖੇੜਾ ਹੀ ਖੇੜਾ' ਪੜ੍ਹਕੇ ਬਹੁਤ ਖੁਸ਼ੀ ਹੋਈ।

—ਪ੍ਰੀਤਮ ਸਿੰਘ ਕਵੀ

-0-

੧੭-੮-੧੯੯੩

ਮੇਰੇ ਪਿਆਰੇ ਬੀਬੀ ਸੁਰਿੰਦਰ ਕੌਰ ਜੀ,

ਇਸ ਵਾਰ ਆਪ ਜੀ ਦਾ ਲੈਟਰ ਫਾਰਮ ਵੇਖਕੇ ਆਨੰਦ ਆ ਗਿਆ। ਏਦੂ ਘੱਟ ਤੁਹਾਡੀ ਚਿੱਠੀ ਜਚਦੀ ਨਹੀਂ ਸੀ। ਸੰਸਾਰ ਅਧਿਕਾਰ ਦੇ ਚਾਹਵਾਨ ਨੂੰ ਹੀ ਅਧਿਕਾਰ ਦਿੰਦਾ ਹੈ।

ਧੰਨਵਾਦ, ਤੁਸਾਂ ਮੇਰੀ ਲਿਖਤ ਨੂੰ ਪਸੰਦ ਕੀਤਾ। ਬੀਬੀ ਜੱਸਾਂ ਵਾਲਾ ਮਜ਼ਮੂਨ ਮੈਂ ਕਿਸੇ ਤੁਹਾਡੇ ਵਰਗੀ ਸ਼ਖਸੀਅਤ ਦੇ ਅੰਦਰ ਬੈਠ ਕੇ ਲਿਖਿਆ ਹੈ। ਹੋਰ ਵੀ ਕਈ ਪਾਸਿਓਂ ਸ਼ਲਾਘਾ ਪੱਤਰ ਆਏ ਹਨ। ਇਕ ਵਾਰ ਫੇਰ ਧੰਨਵਾਦ।

-0-

੧-੯-੧੯੯੩

ਤੁਸੀਂ ਇਸਤਰੀ ਹੋ, ਮਾਂ ਹੋ, ਪਤਨੀ ਹੋ, ਸਿੱਖ ਹੋ, ਤੁਹਾਡੇ ਕੋਲ ਕੋਮਲਤਾ ਹੈ, ਜਜ਼ਬਾਤ ਹਨ, ਕਲਮ ਹੈ, ਜਦੋਂ ਲਿਖੋਗੇ ਸਾਖੀਆਂ ਰੂਪ ਲਈ ਜਾਣਗੀਆਂ, ਸਭ ਤੋਂ ਵੱਡੀ ਗੱਲ ਸਤਿਗੁਰਾਂ ਦਾ ਆਸ਼ੀਰਵਾਦ ਹੈ, .....ਸਿਹਤ ਵਲੋਂ ਸਤਿਗੁਰਾਂ ਦੀ ਮੇਰੇ ਤੇ ਅਨੰਤ ਕਿਰਪਾ ਹੈ।

-0-

੨੦-੧੦-੧੯੯੪

ਪਿਆਰੇ ਬੀਬੀ ਸੂਬਾ ਸੁਰਿੰਦਰ ਕੌਰ ਖਰਲ ਜੀ,

ਆਪ ਜੀ ਨੂੰ ਸਦ ਸਦ ਮੁਬਾਰਕ ਤੁਸਾਂ ਨੂੰ ਇਸ ਸਾਲ ਬੀਬੀ ਮਹਿੰਦਰ ਕੌਰ ਸਨਮਾਨ ਨਾਲ ਨਿਵਾਜਿਆ ਗਿਆ ਹੈ। ਸ੍ਰੀ ਸਤਿਗੁਰੂ ਜੀ ਨੇ ਵਿਸ਼ੇਸ਼ ਕਿਰਪਾ ਕੀਤੀ ਹੈ ਕਿ ਦੋਹਾਂ ਇਸਤਰੀ ਲੀਡਰਾਂ ਨੂੰ ਇਸ ਸਨਮਾਨ ਦੇ ਯੋਗ ਸਮਝਿਆ।

ਸ. ਭਗਵੰਤ ਸਿੰਘ ਜੀ ਵੀ ਵਧਾਈਆਂ ਦੇ ਹੱਕਦਾਰ ਹਨ। ਪਤੀ ਰੂਪ ਵਿਚ ਵੀ ਅਤੇ ਸਹਾਇਕ ਦੇ ਰੂਪ ਵਿਚ ਵੀ। ਸਤਿਗੁਰੂ ਜੀ ਨੇ ਚੰਦ ਸ਼ਬਦ ਆਖਕੇ ਖਾਸ ਕਰ ਗੌਰਵ ਪ੍ਰਦਾਨ ਕੀਤਾ। ਪਿਆਰੇ ਯਾਦਵਿੰਦਰ, ਭੁਪਿੰਦਰ ਨੂੰ ਵੀ ਮੇਰੇ ਵਲੋਂ ਇਸ ਖੁਸ਼ੀ ਵਿਚ ਸ਼ਾਮਲ ਕਰਨਾ।

—ਪ੍ਰੀਤਮ ਸਿੰਘ ਕਵੀ

-0-

੧੦-੩-੧੯੯੫

ਪਰਮ ਸਤਿਕਾਰ ਯੋਗ ਸੂਬਾ ਖਰਲ ਜੀ,

ਆਪ ਜੀ ਦੇ ਆਦਰ ਵਿਚ ਸਿਰ ਝੁਕਾਂਦਾ ਹਾਂ।

'ਕੌਮਾਂਤਰੀ ਮਹਿਲਾ ਦਿਵਸ' ਵਾਲੇ ਦਿਨ ਲਿਖਿਆ ਤੁਹਾਡਾ ਖ਼ਤ ਏਨੀ ਛੇਤੀ ਮਿਲ ਗਿਆ ਹੋਵੇ ਜਿਵੇਂ ਇਸ ਦਿਨ ਨੇ ਕਵੀ ਨੂੰ ਨਾਰੀ ਪੱਖੀ ਦੇ ਰੂਪ ਵਿਚ ਪਹਿਚਾਣ ਲਿਆ। ਤੁਹਾਡੇ ਪੱਤਰ ਨੇ ਮੈਨੂੰ ਨਿਮਾਣੇ ਨੂੰ ਨਿਹਾਲ ਕਰ ਦਿੱਤਾ। ਅੱਜ ਆਏ ਤੇ ਚਲੇ ਵੀ ਗਏ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਭਾਵੇਂ ਨਹੀਂ ਕਰ ਸਕਿਆ ਪਰ ਅੱਜ ਉਹ ਮਲਕੜੇ ਜੇਹੇ ਮੇਰੇ ਅੰਦਰ ਹੀ ਅਟਿਕੇ ਤੇ ਇਕ ਨਜ਼ਮ ਲਿਖਵਾ ਗਏ।

ਜਿੰਨੇ ਸ਼ਬਦ ਤੁਸਾਂ ਮੇਰੀ ਪੁਸਤਕ ਤੇ ਮੇਰੇ ਬਾਰੇ ਲਿਖੇ ਇਸ ਦਾ ਕਾਰਨ ਤਾਂ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਹਨ ਤੇ ਉਨ੍ਹਾਂ ਦੀ ਕਿਰਪਾ। ਕੀ ਮੈਂ ਤੁਛ ਨਿਗੁਣਾ ਬੰਦਾ ਜਿਸ ਨੂੰ ਤੂੰ ਵਡਿਆਇਆ ਫਰਸ਼ੋਂ ਚੁਕ ਅਰਸ਼ ਤੇ ਖੜਿਆ ਉੱਚਾ ਮਾਣ ਦਿਵਾਇਆ।

ਮੈਂ ਤੁਹਾਡਾ ਹੁਕਮ ਵੀ ਮੰਨਾਂਗਾ, ਲਿਖਦਾ ਰਹਾਂਗਾ। ਪਰ ਹੁਣ ਮੈਂ ਨਿਸਚਿੰਤ ਹਾਂ ਕਿਉਂਕਿ ਤੁਸਾਂ ਵੀ ਸਤਿਗੁਰਾਂ ਬਾਰੇ ਲਿਖਣਾ ਸ਼ੁਰੂ ਕੀਤਾ ਹੋਇਆ ਤੇ ਹਰਪਾਲ, ਰਛਪਾਲ ਹੁਰੀਂ ਵੀ ਲਿਖ ਰਹੇ ਹਨ। ਮੇਰਾ ਪੁਸਤਕਾਂ ਛਪਵਾਣ ਦਾ ਕਾਰਜ ਹੁਣ ਇਸ ਵਿਸ਼ਵਾਸ ਨਾਲ ਚਲੇਗਾ ਕਿ ਮੈਥੋਂ ਵੱਧ ਨੇੜਲੇ ਵਿਅਕਤੀਆਂ ਅਤੇ ਨਾਲ ਰਹਿਣ ਵਾਲੇ ਸੱਜਣਾਂ ਨੇ ਕਲਮ ਉਠਾ ਲਈ ਹੈ। ਜਿੰਨਾ ਪਿਆਰ, ਸ਼ਰਧਾ, ਸਤਿਕਾਰ ਤੁਸਾਂ ਸਤਿਗੁਰਾਂ ਬਾਰੇ ਸ਼ਬਦਾਂ ਵਿਚ ਕਰ ਜਾਂਣੈ, ਉਹਦਾ ਕੀ ਮੁਕਾਬਲਾ।

-0-

੨੯-੧੦-੧੯੯੭

ਪਿਆਰੇ ਸਤਿਕਾਰੇ ਸੂਬਾ ਖਰਲ ਜੀ

ਆਪ ਦੀ ਪੁਸਤਕ 'ਪ੍ਰਕਾਸ਼ ਪੁੰਜ' ਦਾ ਪਾਠ ਅੱਜ ਸਮਾਪਤ ਹੋ ਗਿਆ। ਪੁਸਤਕ ਦੀ ਸ਼ੈਲੀ ਅਦੁੱਤੀ ਹੈ। ਗੁਰੂ ਜੱਸ ਮਹਾਨ ਹੈ। ਨਾਮਬਾਣੀ ਦੀ ਮਹਿਮਾ ਵੀ ਅਕਟ ਹੈ। ਤੱਥ

ਭਰਪੂਰ ਵਾਕਿਆ ਦਿੱਤੇ ਹਨ।

ਆਪ ਦੀਆਂ ਕਵਿਤਾਵਾਂ ਤਾਂ ਸ਼ਰਧਾ, ਸਤਿਕਾਰ ਅਤੇ ਸਤਿਗੁਰੂ ਸਨੇਹ ਨਾਲ ਓਤਪੋਤ ਹਨ। ਅੰਤ ਉੱਤੇ ਸੰਕਲਨ ਵੀ ਨਮਸਕਾਰਨ ਯੋਗ ਹੈ।

—ਪ੍ਰੀਤਮ ਸਿੰਘ ਕਵੀ

---

*ਕਵੀ ਜੀ ਦੀ ਇਕ ਕਵਿਤਾ*

## ਨਾਚੀਜ਼ ਕਵੀ ਵਲੋਂ

ਮੇਰੀਏ ਬੱਲੀਏ
ਤੇ ਧੀਏ ਝੱਲੀਏ
ਤੂੰ ਅਹਿਸਾਸਾਂ ਦੀ ਪੁਤਲੀ
ਤੂੰ ਰੂਪ ਦਾ ਮੁਜੱਸਮ
ਤੂੰ ਸ਼ਾਇਰ ਪ੍ਰਬੁੱਧ
ਤੂੰ ਜੋਤੀ ਤੇ ਸ਼ੁੱਧ
ਤੇਰੀ ਅਤੁਕਾਂਤ 'ਆਤਮਾ' ਪੜ੍ਹਕੇ
ਮੇਰ ਵੀ ਜੀ ਨੂੰ ਕੁਝ-ਕੁਝ ਹੋਇਆ
ਬਿਰਧ ਨੈਣਾਂ ਦਾ ਜੋੜਾ
ਅਥਰੂ ਬਣ-ਬਣ ਚੋਇਆ
ਜਾਪਿਆ, ਬੁੱਧ ਦਾ ਬੇਤਰਸ ਭਰਾ
ਆਕਾਸ਼ੀਂ ਉਡਦੀ ਹੰਸਣੀ ਨੂੰ
ਅਜਲ ਦੇ ਨਿਰਦਈ ਤੀਰ ਨਾਲ
ਇਕ ਵਾਰ ਫੇਰ ਢਾਈ ਹਜ਼ਾਰ ਸਾਲ ਪਿੱਛੋਂ
ਲਹੂ ਲੁਹਾਨ ਕਰ ਗਿਆ!
ਮੈਨੂੰ ਪਹੁੰਚੀ ਅਤੁਕਾਂਤ ਕਵਿਤਾ,
ਕਵਿਤਾ ਨਹੀਂ,
ਜ਼ਖ਼ਮੀ ਪੰਛੀ ਦੇ ਲਹੂ ਦੀਆਂ ਛਿੱਟਾਂ ਸਨ
ਇਸ ਲਹੂ ਵਿਚ ਸ਼ੀਂਹਣੀ ਦਾ ਰੋਹ ਹੈ
ਤੁਪਕੇ ਤੁਪਕੇ ਵਿਚ ਪ੍ਰੇਸ਼ਾਨੀ ਤੇ ਬੇਬਸੀ ਹੈ।
ਪ੍ਰਤੀਤ ਹੋਇਆ ਮੈਨੂੰ
ਮੈਂ ਗੁਨਾਹ ਕੀਤਾ ਹੈ, ਗ਼ਲਤੀ ਕੀਤੀ ਹੈ
ਮੇਰ ਉਹਲੇ ਵਿਚ ਬੈਠੀ ਜ਼ਾਲਿਮ ਤਰਕ
ਖਿੜਖਿੜਾ ਕੇ ਹੱਸੀ ਹੈ
ਤੂੰ ਸ਼ਾਇਰ ਨਹੀਂ, ਨਾਮ ਦਾ ਕਵੀ ਹੈਂ
ਸ਼ਾਇਰੀ ਜਜ਼ਬਿਆਂ ਦੇ ਸਾਗਰ ਵਿਚ ਤਰਦੀ ਹੈ
ਪਲਪਲ ਜਿਉਂਦੀ ਹੈ, ਪਲ ਪਲ ਮਰਦੀ ਹੈ
ਸ਼ਾਇਰੀ ਆਨੰਦ ਸਿਰਜਦੀ ਹੈ
ਕਲਪਣਾ ਲੋਕ ਵਿਚ ਵਿਚਰਦੀ ਹੈ :
ਬੈਠ ਵੇ ਗਿਆਨੀ, ਬੁੱਧੀ ਮੰਡਲੇ ਦੀ ਕੈਦ ਵਿਚ
ਵਲਵਲੇ ਦੇ ਦੇਸ ਸਾਡੀਆਂ ਲਗ ਗਈਆਂ ਯਾਰੀਆਂ
ਏਥੇ ਨਾ ਦਲੀਲ ਹੈ, ਨਾ ਅਪੀਲ ਹੈ।
ਇਹ ਦੁਨੀਆਂ ਕੋਈ ਹੋਰ ਹੈ।
ਰੂਪ ਮਤੀ ਵਿਦੂਸ਼ੀਏ।
ਇਕ ਵਾਰ ਮਿਥਿਹਾਸ ਵਿਚ
ਗਾਰਗੀ ਨੇ ਇਹਦਾ ਉੱਤਰ ਦਿੱਤਾ ਸੀ
ਤੈਨੂੰ ਸ਼ਾਇਦ ਪਤਾ ਨਹੀਂ
ਕਿ ਦੇਹੀ ਬਿਨ ਕੋਈ ਆਤਮਾ ਨਹੀਂ
ਜੇ ਆਤਮਾ ਹੀ ਨਹੀਂ ਤਾਂ ਪ੍ਰਮਾਤਮਾ ਕਿਥੇ ?
ਸਾਰੀ ਸੰਸਾਰ ਲੀਲ੍ਹਾ ਔਰਤ ਤੇ ਮਰਦ ਦੀ ਹੈ।
ਤੂੰ ਤਾਂ ਜਾਣਦੀ ਹੈ, ਕੋਮਲ ਕਲੀਆਂ, ਰੰਗ ਬਰੰਗੇ ਫੁੱਲ
ਇਕ ਦੈਵੀ ਮਸਲਹਤ ਨਾਲ ਮਿਲਦੇ ਨੇ
ਫੇਰ ਹੀ ਵਨ ਤੇ ਉਪਵਨ ਖਿਲਦੇ ਨੇ।
ਠੀਕ, ਮੈਂ ਨਾਮਧਰੀਕ ਕਵੀ ਹਾਂ
ਪਰ ਮੈਨੂੰ ਰੂਪ, ਰੰਗ ਅਤੇ ਤਾਜ਼ਗੀ ਨਾਲ ਮੋਹ ਹੈ
ਨਾਰੀ ਦੀ ਕੋਮਲਤਾ, ਸੁਹਜ, ਸੁਆਦ ਅਤੇ ਉਡਾਰੀਆਂ
ਮੇਰੇ ਅੰਦਰ ਹਨ
ਪੁਰਖ ਦਾ ਪੌਰਸ਼ੱਤਵ, ਸ਼ਕਤੀ ਤੇ ਸੂਝ ਮੇਰਾ ਹਿੱਸਾ ਹਨ।
ਅਰਥਾਤ ਮੈਂ ਗਰੀਬ ਮਰਦ ਵੀ ਹਾਂ ਤੇ ਔਰਤ ਵੀ
ਮੇਰਾ ਵਿਕਾਸ ਦੂਜੇ ਦੇ ਸੰਜੋਗ ਨਾਲ ਹੈ
ਮੇਰਾ ਵਿਨਾਸ਼ ਅਕੇਲੇਪਨ ਵਿਚ ਹੈ
ਕੁਦਰਤ ਨੇ ਏਸੇ ਲਈ
ਇਕ ਕੇਂਦਰੀ ਬਿੰਦੂ
ਸਾਡੇ ਵਿਚ ਧਰ ਦਿੱਤਾ ਹੈ :
ਆਕਰਸ਼ਣ!!
ਸਭ ਪੁਆੜਿਆਂ ਦੀ ਜੜ੍ਹ!!!
ਤੂੰ ਮੈਨੂੰ ਮੁਆਫ਼ ਕਰੀਂ ਬੇਟੀਏ
ਰੂਹੇ, ਆਤਮੇ, ਹੱਡ ਚੰਮ ਵਿਚ ਲਪੇਟੀਏ!
ਮੈਂ ਤਾਂ ਤੈਨੂੰ ਬਾਹਰੋਂ ਵੇਖਦਾ ਹਾਂ
ਤੂੰ ਸਭ ਨੂੰ ਅੰਦਰੋਂ ਤੱਕਦੀ ਹੈਂ
ਚੋਟ ਤਾਂ ਲਗ ਚੁੱਕੀ
ਜ਼ਖ਼ਮ ਜ਼ਖ਼ਮ ਕਰ ਚੁੱਕੀ
ਮੇਰੇ ਇਸ ਮੁਆਫੀ ਨਾਮੇ ਨੂੰ
ਮੱਲ੍ਹਮ ਸਮਝੀਂ
ਕੁਝ ਹੋਰ ਨ ਜਾਣੀ।

—ਪ੍ਰੀਤਮ ਸਿੰਘ ਕਵੀ
੨੮-੧੯੯੨

# ਜਥੇਦਾਰ ਨਿਰੰਜਨ ਸਿੰਘ ਕੱਕੜ

—ਜਗਦੀਸ਼ ਸਿੰਘ

***ਜਥੇਦਾਰ ਨਿਰੰਜਨ ਸਿੰਘ ਕੱਕੜ ਮਿਤੀ ੭ ਜੂਨ ੨੦੦੨ ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਨਮਿਤ ਪਾਠ ਦਾ ਭੋਗ ੧੬ ਜੂਨ ਨੂੰ ਉਹਨਾਂ ਦੇ ਪਿੰਡ ਵਿਚ ਪਾਇਆ ਗਿਆ।***

ਜਥੇਦਾਰ ਨਿਰੰਜਨ ਸਿੰਘ ਬਾਰੇ ਕਿਹਾ ਜਾਂਦਾ ਹੈ ਕਿ ਉਹ ਇਸ ਵੇਲੇ ਹੱਲੇ ਦਾ ਟਕਸਾਲੀ ਦੀਵਾਨ ਲਾਉਣ ਵਾਲੇ ਹਨ। ਨਾਮਧਾਰੀਆਂ ਦਾ ਹੱਲੇ ਦਾ ਟਕਸਾਲੀ ਦੀਵਾਨ ਕੀ ਹੁੰਦਾ ਹੈ? ਜਥੇਦਾਰ ਖੜ੍ਹਾਂ ਹੋ ਕੇ ਉਚੀਆਂ ਸੁਰਾਂ 'ਚ ਧਾਰਨ ਪੜ੍ਹ ਰਿਹਾ ਹੋਵੇ। ਇਕ ਹੱਥ ਕੰਨ ਤੇ ਹੋਵੇ ਤੇ ਬਾਂਹ ਚੁਕੀ ਹੋਈ ਹੋਵੇ, ਅੱਖਾਂ ਮੀਟੀਆਂ ਹੋਣ। ਥੱਲੇ ਪੰਜਾਹ ਕੁ ਬੰਦੇ ਮਗਰ ਸ਼ਬਦ ਪੜ੍ਹਨ ਵਾਲੇ ਹੋਣ। ਇਕ ਦੋ ਢੋਲਕਾਂ ਵਾਲੇ ਹੋਣ ੨੦ ਕੁ ਜੋੜੀਆਂ ਛੈਣਿਆਂ ਦੀਆਂ ਹੋਣ। ਏਨੇ ਕੁਝ ਦੇ ਉਤੋਂ ਦੀ ਜਾ ਕੇ ਜਥੇਦਾਰ ਪਹਿਲਾਂ ਪੜ੍ਹੇ ਤੇ ਮਗਰੋਂ ਜਥੇ ਵਾਲੇ ਬੋਲਣ। ਜੇ ਤੇ ਲਾਗੇ ਚਾਗੇ ਦੇ ਪਿੰਡਾਂ ਤਕ ਆਵਾਜ਼ ਚਲੀ ਜਾਵੇ ਤਾਂ ਇਹ ਟਕਸਾਲੀ ਹੱਲੇ ਦਾ ਦੀਵਾਨ ਹੋਇਆ।

ਮੈਂ ਜਥੇਦਾਰ ਨਿਰੰਜਨ ਸਿੰਘ ਦੇ, ਟਿਕ ਕੇ, ਬੈਠ ਕੇ ਬਹੁਤ ਘੱਟ ਦੀਵਾਨ ਸੁਣੇ ਹਨ ਪਰ ਭੈਣੀ ਸਾਹਿਬ ਦੇ ਮੇਲਿਆਂ ਅਤੇ ਜਾਂ ਫਿਰ ਰਾਣੀਆਂ ਦੇ ਹੋਲੇ ਤੇ ਬਹੁਤ ਜਲਵੇਦਾਰ ਦੀਵਾਨ ਦੇਖੇ ਹਨ।

ਅੱਸੂ ਦੇ ਪਰਯੋਗ ਦੇ ਮੇਲੇ ਤੇ ਬੋਹੜਾਂ ਥੱਲੇ ਜਥੇਦਾਰ ਹੋਰਾਂ ਦਾ ਦੀਵਾਨ ਸੀ। ਜੀਵਨ ਨਗਰ ਦੇ ਆਲੇ ਦੁਆਲੇ ਦੇ ਸਾਰੇ ਪਿੰਡਾਂ ਵਾਲਿਆਂ ਦਾ ਪਿੜ ਬੱਝਾ ਹੋਇਆ ਸੀ। ਭਰਵੇਂ ਜੁੱਸਿਆਂ, ਲੰਮੀਆਂ ਦਾੜ੍ਹੀਆਂ ਅਤੇ ਚੌੜੀਆਂ ਛਾਤੀਆਂ ਵਾਲੇ ਕਿਸਾਨ ਆਪਣੀਆਂ ਢਿਲਮ ਢਿਲੀਆਂ ਦਸਤਾਰਾਂ ਨਾਲ ਸ਼ਬਦ ਪੜ੍ਹਦੇ ਤੇ ਛੈਣੇ ਵਜਾਉਂਦੇ ਮਸਤੀ ਬਖੇਰ ਰਹੇ ਸਨ। ਸੂਫੀਆਨਾ ਵਜਦ ਦਾ ਮਾਹੌਲ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦਾ ਪਰਸੰਗ ਸੀ। ਜਥੇਦਾਰ ਨਿਰੰਜਨ ਸਿੰਘ ਦੇ ਅੰਦਰੋਂ ਜਿਵੇਂ ਕਵਿਤਾ ਦਾ, ਗੁਰਬਾਣੀ ਦਾ, ਤੇ ਪਰਮਾਣਾਂ ਦਾ ਲਾਵਾ ਫਟਿਆ ਹੋਏ। ਆਪਣੇ ਅੰਦਾਜ਼ 'ਚ ਬਾਂਹ ਖੜ੍ਹੀ ਕਰਕੇ ਜਦੋਂ ਬਿਰਹਾ ਭਿਜੀ ਹੂਕ ਨੂੰ ਲੰਮੀ ਵਿਛੋੜੇ ਵਾਲੀ ਹੇਕ ਲਾ ਕੇ ਗਾਉਂਦੇ ਤਾਂ ਸੰਗਤ ਦੇ ਹਿਰਦਿਆਂ ਨੂੰ ਅਣੀਆਲੇ ਤੀਰ ਬਣ ਦੇ ਲਗਦੀ। ਜਥੇਦਾਰ ਦਾ ਸਾਰਾ ਸਰੀਰ ਪਸੀਨੋ ਪਸੀਨਾ ਹੋਇਆ ਪਿਆ ਸੀ। ਚਮਾਸੇ ਦਾ ਦਿਨ ਦਰਖਤਾਂ ਦੇ ਪੱਤੇ ਅਹਿਲ ਹੋਏ ਪਏ ਸਨ। ਸੰਗਤਾਂ ਦਾ ਕੋਈ ਪਾਰਾਵਾਰ ਨਹੀਂ ਸੀ। ਤੇ ਜਦੋਂ ਜਥੇਦਾਰ ਉਚੀ ਸੁਰ ਵਿੱਚ ਧਾਰਨ ਪੜ੍ਹਦੇ ਤਾਂ ਮਗਰ ਦੋ ਸੌ ਸਿਖਾਂ ਦਾ ਜੱਥਾ ਉਸੇ ਧਾਰਨ ਨੂੰ ਫੜ ਲੈਂਦਾ। ਦੋ ਢੋਲਕਾਂ ਮਿਲ ਕੇ ਵੱਜ ਰਹੀਆਂ ਸਨ। ਉਧਰੋਂ ਨਿਤਨੇਮ ਤੇ ਰਾਗੀਆਂ ਦੇ ਕੀਰਤਨ ਦਾ ਵਕਤ ਹੋ ਗਿਆ ਸੀ। ਪਰ ਕਿਸੇ ਦਾ ਹਟਾਉਣ ਨੂੰ ਜੀਅ ਨਹੀਂ ਸੀ ਕਰਦਾ। ਸਤਿਗੁਰਾਂ ਕੋਲ ਉਚੇਚਿਆਂ ਬੇਨਤੀ ਕਰਕੇ ਜਥੇਦਾਰ ਦੇ ਦੀਵਾਨ ਦਾ ਵਕਤ ਵਧਾਇਆ ਗਿਆ।

ਰਾਣੀਆਂ ਹੋਲਾ (੧੯੮੦) ਵਿੱਚ ਜਥੇਦਾਰ ਨਿਰੰਜਨ ਸਿੰਘ ਦਾ ਦੀਵਾਨ ਉਚੇ ਸਟੇਜ ਤੇ ਲਗਾ ਹਇਆ ਸੀ। ਸੰਗਤਾਂ ਦੀ ਹਾਜ਼ਰੀ ਦਾ ਸਿਖਰ ਸੀ। ਜਿਧਰ ਵੇਖੋ ਸਭ ਚਿਟ-ਚਟੈਣ ਹੋਇਆ ਪਿਆ ਸੀ। ਜਥੇਦਾਰ ਜੀ ਦਾ ਦੀਵਾਨ ਪੂਰੇ ਜੋਬਨ ਤੇ ਸੀ। ਸੰਤ ਨਰੈਣ ਸਿੰਘ ਢੋਲਕੀ ਵਾਲਾ ਮਿੰਟ ਮਿੰਟ ਤੇ ਤਾਲ ਬਦਲ ਰਿਹਾ ਸੀ ਅਤੇ ਜਿਵੇਂ ਆਟੋਮੈਟਿਕ ਸਿਸਟਮ ਕਰਮ ਹੋਵੇ, ਨਾਲ ਹੀ ਛੈਣਿਆਂ ਵਾਲੇ ਖੜਤਾਲਾਂ ਵਾਲਿਆਂ ਦਾ ਤਾਲ ਬਦਲਦਾ ਸੀ। ਜਥੇ ਵਿਚ ਖਲੋਤੇ ਜਥੇਦਾਰ ਨਿਰੰਜਨ ਸਿੰਘ ਦਿਖਾਈ ਨਹੀਂ ਸਨ ਦੇ ਰਹੇ ਕਿਉਂਕਿ ਟੇਪ ਰਿਕਾਰਡ ਮਸ਼ੀਨਾਂ ਵਾਲਿਆਂ ਨੇ ਸਟੇਜ ਦੇ ਦੁਆਲੇ ਇਕ ਵਾੜ ਬਣਾਈ ਹੋਈ ਸੀ। ਫੇਰ ਉਹਨਾਂ ਦਾ ਇਕ ਸ਼ਾਗਿਰਦ ਜਥੇਦਾਰ ਗੁਰਬਚਨ ਸਿੰਘ ਨਾਲ ਆ ਖਲੋਤਾ ਤੇ ਦੋਹਾਂ ਜਥੇਦਾਰਾਂ ਨੇ ਮੁੰਦ ਮੁੰਦ ਕੇ ਧਾਰਨਾਂ ਪੜ੍ਹੀਆਂ।

ਨਾਮਧਾਰੀਆਂ ਦੇ ਹੱਲੇ ਦੇ ਦੀਵਾਨ ਦੀ ਆਪਣੀ ਹੀ ਸ਼ੈਲੀ ਤੇ ਆਪਣਾ ਹੀ ਅਨੂਠਾ ਸੁਆਦ ਹੈ। ਨਾਮਧਾਰੀਆਂ ਵਿੱਚ ਰਾਗ ਸੰਗੀਤ ਵਿੱਚ ਵੀ ਬਹੁਤ ਪ੍ਰਚਲਤ ਹੈ ਅਤੇ ਇਸ ਦੀਆਂ ਬਹੁਤ ਧੁੰਮਾਂ ਹਨ, ਪਰ ਹੱਲੇ ਦੇ ਦੀਵਾਨ ਦਾ ਤਾਂ ਜਨ ਸਾਧਾਰਨ ਵੀ ਸੁਆਦ ਮਾਣਦਾ ਹੈ ਇਸ ਵਾਸਤੇ ਕਈਆਂ ਨੇ ਇਸਦਾ ਨਾਮ 'ਪੰਜਾਬੀ ਪ੍ਰੋਗਰਾਮ' ਵੀ ਰਖਿਆ ਹੋਇਆ ਹੈ।

ਜਥੇਦਾਰ ਨਿਰੰਜਨ ਸਿੰਘ ਦਾ ਬਿਆਨ ਭਾਵੇਂ ਬਹੁਤਾ

## ਪ੍ਰੀਤਮ ਸਿੰਘ ਕਵੀ ਸ਼ਰਧਾਂਜਲੀ ਸਮਾਰੋਹ

ਸ. ਪ੍ਰੀਤਮ ਸਿੰਘ ਕਵੀ ਜੀ ਮਿਤੀ ੨੫ ਮਈ ੨੦੦੨ ਸ਼ਾਮ ਨੂੰ ਆਪਣੀ ਸੰਸਾਰ ਯਾਤਰਾ ਸ੍ਰੀ ਭੈਣੀ ਸਾਹਿਬ ਵਿਖੇ ਸੰਪੂਰਨ ਕਰ ਗਏ। ਉਨ੍ਹਾਂ ਨਮਿਤ ਸ਼ਰਧਾਂਜਲੀ ਸਮਾਗਮ ੨ ਜੂਨ ੨੦੦੨ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਭਾਵੇਂ ੨-੩ ਜੂਨ ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਪਿੰਡ ਖੋਟੇ ਵਿਚ ਅਨੰਦ ਕਾਰਜ ਦੀ ਰੀਤ ਸ਼ੁਰੂ ਕਰਨ ਦੀ ਯਾਦ ਵਿਚ ਪਹਿਲਾਂ ਹੀ ਮੇਲਾ ਮਿਥਿਆ ਹੋਇਆ ਸੀ ਪਰ ਕਵੀ ਜੀ ਦੇ ਸ਼ਰਧਾਂਜਲੀ ਸਮਾਰੋਹ ਨਾਲ ਇਸ ਦਿਨ ਐਤਵਾਰ ਨੂੰ ਭਾਰੀ ਇਕੱਠ ਹੋਇਆ। ਕਵੀ ਜੀ ਦੇ ਨਿਵਾਸ ਅਸਥਾਨ ਦੇ ਬਾਹਰ ਸ਼ਾਮਿਆਨਾ ਲਗਾ ਹੋਇਆ ਸੀ ਅਤੇ ਆਉਣ ਜਾਣ ਵਾਲਿਆਂ ਦਾ ਤਾਂਤਾ ਬੱਝਿਆ ਹੋਇਆ ਸੀ। ਆਓ ਭਗਤ ਦਾ ਪ੍ਰਬੰਧ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਲੰਗਰ ਸਥਾਨ ਵਿਚ ਸੀ ਜਿਥੇ ਨਾਮਧਾਰੀ ਵਿਦਿਅਕ ਜਥੇ ਦੇ ਸਿੰਘ ਅਤੇ ਬੀਬੀਆਂ ਵੱਡੀ ਗਿਣਤੀ ਵਿਚ ਆ ਰਹੇ ਕਵੀ ਜੀ ਦੇ ਸੁਨੇਹੀ ਮਿੱਤਰਾਂ ਲੇਖਕਾਂ ਅਤੇ ਰਿਸ਼ਤੇਦਾਰਾਂ ਦੀ ਬਹੁਤ ਚੰਗੀ ਤਰ੍ਹਾਂ ਦੇਖ ਭਾਲ ਕਰ ਰਹੇ ਸਨ ਅਤੇ ਪ੍ਰੇਮ ਆਦਰ ਸਹਿਤ ਸਵਾਦਿਸ਼ਟ ਭੋਜਨ ਵਰਤਾ ਰਹੇ ਸਨ। ਗੁਰੂ ਕੇ ਲੰਗਰ ਵਿਚ ਸਭ ਪਦਾਰਥ ਸਨ ਜਿਸ ਦੀ ਚਾਰੇ ਪਾਸੇ ਚਰਚਾ ਹੋ ਰਹੀ ਸੀ।

ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੇ ਵਿਸ਼ਾਲ ਹਾਲ ਵਿਚ ਹਲੇ ਦੇ ਦੀਵਾਨ ਸਜੇ। ਇਕ ਵਜੇ ਦੁਪਹਿਰ ਸਾਮੂਹਿਕ ਨਾਮ ਸਿਮਰਨ ਦੀ ਅਰਦਾਸ ਹੋਈ। ਇਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਦੋ ਵਜੇ ਤੱਕ ਨਾਮ ਸਿਮਰਨ ਦੇ ਨਾਲ ਨਾਲ ਹੀ ਨਾਵੇਂ ਮਹਲੇ ਦੇ ਸਲੋਕਾਂ ਅਤੇ ਸਦ ਦੇ ਪਾਠ ਉਪਰੰਤ ਪਾਠਾਂ ਦੇ ਭੋਗਾਂ ਦੀ ਅਰਦਾਸ ਹੋ ਗਈ। ਸ. ਪ੍ਰੀਤਮ ਸਿੰਘ ਕਵੀ ਜੀ ਦੇ ਪਰਿਵਾਰ ਵਲੋਂ ਕਵੀ ਜੀ ਨਮਿਤ ਬਰਤਨ ਬਿਸਤਰਾ, ਮਾਇਆ ਅਤੇ ਹੋਰ ਪਦਾਰਥ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਵਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਵੀ ਜੀ ਦੇ ਵੱਡੇ ਸਪੁੱਤਰ ਮਨਧੀਰ ਸਿੰਘ ਸੰਧੂ ਨੂੰ ਆਪਣੇ ਕਰ ਕਮਲਾਂ ਨਾਲ ਦਸਤਾਰ ਸਜਾਈ। ਹਜ਼ੂਰੀ ਰਾਗੀਆਂ ਨੇ ਇਸ ਸਮੇਂ ਵੈਰਾਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਅਕਾਲ ਉਸਤਤ ਚੋਂ ਕਬਿਤ ਦਾ ਗਾਇਨ ਕੀਤਾ—

ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ

ਕੀਰਤਨ ਦੀ ਅਰਦਾਸ ਤੋਂ ਬਾਦ ਸ਼ਰਧਾਂਜਲੀ ਸਮਾਰੋਹ ਸ਼ੁਰੂ ਹੋਇਆ। ਸ. ਜਗਦੀਸ਼ ਸਿੰਘ ਵਰਿਆਮ ਨੇ ਸੰਖੇਪ ਭੂਮਿਕਾ ਬਾਦ ਬਾਹਰੋਂ ਆਏ ਸੰਦੇਸ਼ ਪੜ੍ਹ ਕੇ ਸੁਣਾਏ। ਫੇਰ ਉਹਨਾਂ ਦੀ ਸਟੇਜ ਸੰਚਾਲਨਾ ਵਿਚ ਆਏ ਵਿਦਵਾਨਾਂ ਨੇ ਵਾਰੋ ਵਾਰ ਆਪਣੇ ਵਿਚਾਰ ਪੇਸ਼ ਕਰਕੇ ਕਵੀ ਜੀ ਦੇ ਜੀਵਨ ਦੇ ਵੱਖ-ਵੱਖ ਪਹਿਲੂਆਂ ਤੇ ਰੌਸ਼ਨੀ ਪਾਈ।

**ਸੰਤ ਹਰਪਾਲ ਸਿੰਘ ਸੇਵਕ**—ਸਭ ਤੋਂ ਪਹਿਲਾਂ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਹੋਰਾਂ ਸ਼ਰਧਾਂਜਲੀ ਭੇਟ ਕਰਦਿਆਂ ਕਵੀ ਜੀ ਦੇ ਜੀਵਨ ਦੇ ਵਿਵਿਧ ਪਹਿਲੂਆਂ ਤੇ ਚਾਨਣਾ ਪਾਇਆ। ਇਸ ਸਮੇਂ ਸ. ਅਜੀਤ ਸਿੰਘ ਲਾਇਲ ਅਤੇ ਸ. ਹਰਪਾਲ ਸਿੰਘ ਸੇਵਕ ਹੋਰਾਂ ਦੁਆਰਾ ਲਿਖੀ ਅਤੇ ਪ੍ਰਕਾਸ਼ਤ-੪੪ ਸਫਿਆਂ ਦੀ ਪੁਸਤਕ "ਕਵੀ ਪ੍ਰੀਤਮ ਸਿੰਘ ਜੀ, ਇਕ ਰੇਖਾ ਚਿੱਤਰ-ਇਕ ਮੁਲਾਕਾਤ ਰੀਲੀਜ਼ ਕੀਤੀ ਗਈ। ਇਸ ਪੁਸਤਕ ਵਿਚ ਕਵੀ ਜੀ ਬਾਰੇ ਜਾਣਕਾਰੀ ਅਤੇ ਤਸਵੀਰਾਂ ਵੀ ਸਨ।

**ਸੰਤੋਖ ਸਿੰਘ ਧੀਰ**—ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸ. ਸੰਤੋਖ ਸਿੰਘ ਧੀਰ ਜੀ ਨੇ ਆਪਣੀਆਂ ਯਾਦਾਂ ਸਾਂਝਿਆਂ ਕਰਦਿਆਂ ਕਿਹਾ ਕਿ ਕਵੀ ਜੀ ਜਿਸ ਘਰ ਜਾਇਆ ਕਰਦੇ ਸਨ ਉਹ ਹਰ ਚੰਗੀ ਗਲ ਦੀ ਤਾਰੀਫ ਕਰਿਆ ਕਰਦੇ ਸਨ। ਉਹਨਾਂ ਨੇ ਕਵੀ ਜੀ ਨਾਲ ਆਪਣੀ ਨੇੜਤਾ ਅਤੇ ਮਿੱਤਰਤਾ ਦਾ ਜ਼ਿਕਰ ਕੀਤਾ ਅਤੇ ਕਿਹਾ ਕਿ ਕਵੀ ਜੀ ਦੀ ਪੰਜਾਬੀ ਸਾਹਿਤ ਨੇ ਨਾਮਧਾਰੀ ਸਮਾਜ ਨੂੰ ਭਾਰੀ ਦੇਣ ਹੈ।

**ਪ੍ਰੋ. ਪਿਆਰਾ ਸਿੰਘ ਭੋਗਲ**—ਪ੍ਰਸਿੱਧ ਆਲੋਚਕ, ਸਾਹਿਤਕਾਰ ਅਤੇ ਪੱਤਰਕਾਰ ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਕਵੀ ਜੀ ਦੀ ਵਾਰਤਕ ਆਪਣੀ ਮਿਸਾਲ ਆਪ ਸੀ। ਆਪ ਬਹੁ ਪੱਖੀ ਸ਼ਖਸੀਅਤ ਸਨ। ਕਵੀ ਜੀ ਨੇ ਪੰਜਾਬ ਵਾਸਤੇ ਸਿੱਖ ਪੰਥ ਵਾਸਤੇ ਮਹਾਨ ਕਾਰਜ ਕੀਤੇ ਹਨ। ਉਹਨਾਂ ਦਾ ਮੁੱਲ ਪੈਣਾ ਚਾਹੀਦਾ ਹੈ। ਉਹਨਾਂ ਦੀ ਲਿਖਤ ਦੇ ਅਣਛਪੇ ਹਿੱਸੇ ਛਪਣੇ ਚਾਹੀਦੇ ਹਨ ਅਤੇ ਪਹਿਲਾ ਛਪਿਆਂ ਨੂੰ ਪੜ੍ਹਿਆ, ਤੇ ਸਮਝਿਆ ਜਾਣਾ ਚਾਹੀਦਾ ਹੈ।

**ਸ. ਦਲਬੀਰ ਸਿੰਘ ਡਿਪਟੀ ਐਡੀਟਰ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ** ਦਾ ਕਥਨ ਸੀ ਕਿ ਨਾਮਧਾਰੀ ਪੰਥ ਦਾ ਅਨੁਯਾਈ ਹੋਣਾ ਆਪਣੇ ਆਪ ਵਿਚ ਚੰਗੇ ਹੋਣ ਦਾ ਸਰਟੀਫਿਕੇਟ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਿਹੋ ਜਿਹੀ ਦੇਸ਼ ਭਗਤੀ ਦੀ ਲੀਹ ਪਾਈ ਉਹ ਲੀਹ ਅੱਜ ਵੀ ਨਾਮਧਾਰੀਆਂ ਨੇ ਪਕੜੀ ਹੋਈ ਹੈ। ਕਵੀ ਜੀ ਨੇ ਸਦਾ ਦੂਸਰਿਆਂ ਦੇ ਗੁਣ ਵੇਖੇ ਤੇ ਪ੍ਰਸੰਸਾ ਕੀਤੀ। ਕਵੀ ਜੀ ਦੀ ਹੱਥ ਲਿਖਤ, ਉਹਨਾਂ ਦੀ ਖਿੱਚੀਆਂ ਤਸਵੀਰਾਂ ਉਹਨਾਂ ਦੀਆਂ ਚਿੱਠੀਆਂ ਉਹਨਾਂ ਦੇ ਬੋਲ ਉਹਨਾਂ ਦੀ ਮਿਠਤ ਸਭ ਕੁਝ ਕਾਬਲੇ ਤਾਰੀਫ ਸੀ।

**ਸ. ਗੁਰਬਖਸ਼ ਸਿੰਘ ਬੰਨੋਆਣਾ**—ਸ਼੍ਰੋਮਣੀ ਪੱਤਰਕਾਰ

ਸ. ਗੁਰਬਖਸ਼ ਸਿੰਘ ਬੰਨੋਆਣਾ ਨੇ ਆਪਣੀ ਸ਼ਰਧਾਂਜਲੀ ਵਿਚ ਕਿਹਾ ਕਿ ਕਵੀ ਜੀ ਨਾਲ ਮੇਰੀ ਅਜਿਹੀ ਅਪਣਤ ਵਾਲੀ ਗੱਲ ਸੀ ਕਿ ਮੈਂ ਆਪਣੀ ਕੋਈ ਗੱਲ ਕਵੀ ਜੀ ਨਾਲ ਕਰ ਸਕਦਾ ਸਾਂ ਅਤੇ ਕਵੀ ਜੀ ਮੇਰੇ ਨਾਲ ਆਪਣੀ ਹਰ ਤਰ੍ਹਾਂ ਦੀ ਗੱਲ ਕਰ ਲਿਆ ਕਰਦੇ ਸਨ। ਉਹ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇ ਅਤੇ ਦੂਸਰੇ ਨੂੰ ਹਮੇਸ਼ਾ ਉਤਸ਼ਾਹ ਦਿਆ ਕਰਦੇ ਸਨ। ਜਿਸਨੂੰ ਵੀ ਉਹ ਮਿਲੇ, ਮੈਂ ਹਾਂ ਭਾਵੇਂ ਜਗਜੀਸ਼ ਸਿੰਘ ਵਰਿਆਮ ਹੈ ਭਾਵੇਂ ਵਰਿਆਮ ਪਰਚਾ ਹੈ ਹਰ ਥਾਂ ਉਹਨਾਂ ਦੀ ਦੇਣ ਹੈ।

**ਕਾ. ਸੁਵਰਨ ਸਿੰਘ ਵਿਰਕ**—ਕਾਮਰੇਡ ਬਣਨ ਦੀ ਲਗਣ ਕਵੀ ਜੀ ਨੂੰ ਨਾਮਧਾਰੀਆਂ ਵਿਚੋਂ ਲੱਗੀ। ਬਾਬਾ ਸੋਹਣ ਸਿੰਘ ਭਕਨਾ ਵੀ ਨਾਮਧਾਰੀ ਪੰਥ ਦੀ ਦੇਣ ਸੀ। ਗੁਰੂ ਰਾਮ ਸਿੰਘ ਜੀ ਨੇ ਕੂਕਾ ਕਿਰਦਾਰ ਦੀ ਬੁਲੰਦੀ ਵਿਚ ਨਾਮਧਾਰੀ ਸਿੱਖ ਸਿਰਜਿਆ। ਇਹੀ ਕਿਰਦਾਰ ਬਾਬਾ ਸੋਹਣ ਸਿੰਘ ਭਕਨਾ ਚੋਂ ਦਿਸਦਾ ਹੈ। ਇਹੀ ਕਿਰਦਾਰ ਕਵੀ ਜੀ ਵਿਚੋਂ ਦਿਸਦਾ ਹੈ। ਕਵੀ ਜੀ ਨੇ ਭਗਵਾਨ ਸਿੰਘ ਅੜਬੰਗੀ ਅਤੇ ਫਤਹਿ ਸਿੰਘ ਪਹਿਲਵਾਨ ਆਦਿਕ ਦੇ ਰੇਖਾ-ਚਿੱਤਰ ਬੜੇ ਕਮਾਲ ਦੇ ਲਿਖੇ। ਸਾਨੂੰ ਨਾਮਧਾਰੀਆਂ ਨੂੰ ਪੜ੍ਹਣ ਦੀ ਆਦਤ ਪਾਉਣੀ ਚਾਹੀਦੀ ਹੈ।

**ਪ੍ਰੋ. ਕਿਰਪਾਲ ਸਿੰਘ ਕਸੇਲ** ਜੀ ਨੇ ਕਿਹਾ ਕਿ ਨਾਮਧਾਰੀ ਲੇਖਕਾਂ ਵਿਚ ਗੁਰਮਤਿ ਸਾਹਿਤ ਲਿਖਣ ਵਾਲਿਆਂ ਦੀ ਇਕ ਲੰਬੀ ਲਿਸਟ ਹੈ ਪਰ ਜਨਮ ਸਖੀ ਪ੍ਰੰਪਰਾ ਵਿਚ ਕਵੀ ਜੀ ਨੇ ਸਭਨਾਂ ਨਾਲੋਂ ਵੱਖਰਾ ਕੰਮ ਕੀਤਾ ਹੈ ਅਤੇ ਇਸ ਪ੍ਰੰਪਰਾ ਨੂੰ ਜਾਰੀ ਰੱਖਿਆ ਹੈ। ਜਿਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਤਕਾਰਾਂ ਨੂੰ ਨਿਵਾਜਿਆ ਹੈ ਇਵੇਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਵਾਜਿਆ ਹੈ। ਭਾਵੇਂ ਉਹ ਨਾਮਧਾਰੀ ਹਨ ਜਾਂ ਨਹੀਂ। ਕਵੀ ਜੀ ਦੀ ਲਿਖਤ ਬੜੀ ਪਾਰਦਰਸ਼ੀ ਸੀ। ਕਵੀ ਜੀ ਬਹੁਤ ਵੱਡੇ ਵਿਦਵਾਨ ਸਨ, ਲਿਖਾਰੀ ਸਨ, ਕਵੀ ਸਨ, ਗੁਣਵਾਨ ਸਨ ਅਤੇ ਬਹੁਤ ਵਧੀਆ ਇਨਸਾਨ ਸਨ।

**ਸ. ਗੁਰਭਜਨ ਸਿੰਘ ਗਿੱਲ**—ਸੀਨੀਅਰ ਮੀਤ ਪ੍ਰਧਾਨ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ, ਅਕੈਡਮੀ ਦੇ ਜਨਰਲ ਸਕੱਤਰ ਸ. ਰਵਿੰਦਰ ਭੱਠਲ ਅਤੇ ਪ੍ਰਿੰ. ਪ੍ਰੇਮ ਸਿੰਘ ਬਜਾਜ ਨਾਲ ਆਏ ਸਨ। ਉਹਨਾਂ ਕਿਹਾ ਕਿ ਕਵੀ ਜੀ ਕੁਸ਼ਲ ਪ੍ਰਬੰਧਕ, ਵਧੀਆ ਸ਼ਾਇਰ, ਵਾਰਤਕ ਲੇਖਕ ਅਤੇ ਗੁਣਵਾਨ ਇਨਸਾਨ ਸਨ। ਉਹਨਾਂ ਇਹ ਵੀ ਕਿਹਾ ਕਿ ਕਵੀ ਜੀ ਦੇ ਸੰਪਰਕ ਵਿਚ ਜੋ ਵੀ ਆਉਂਦਾ ਉਹ ਪ੍ਰਭਾਵਤ ਹੋਏ ਬਿਨਾਂ ਨਹੀਂ ਸੀ ਰਹਿ ਸਕਦਾ..। ਸਾਹਿਤ ਅਕੈਡਮੀ ਵੀ ਕਵੀ ਜੀ ਦੀ ਯਾਦ ਵਿਚ ਇਕ ਸਮਾਗਮ ਕਰੇਗੀ।

**ਗੁਰਬਚਨ ਸਿੰਘ ਨਾਮਧਾਰੀ** (ਚੰਡੀਗੜ੍ਹ) ਨੇ ਆਖਿਆ ਕਿ ਦੋ ਤਰ੍ਹਾਂ ਦੇ ਲੋਕ ਸੰਸਾਰ ਵਿਚ ਸਾਨੂੰ ਮਿਲਦੇ ਹਨ। ਪਹਿਲੇ ਜਿਹਨਾਂ ਦੇ ਮਿਲਦਿਆਂ ਦੁਖ ਆਉਂਦੈ, ਦੂਸਰੇ ਜਿਹਨਾਂ ਦੇ ਵਿਛੜਨ ਤੇ ਹੰਜੂ ਆ ਜਾਂਦੇ ਹਨ। ਕਵੀ ਜੀ ਜਿਸ-ਜਿਸ ਅਹੁਦੇ ਤੇ ਬੈਠੇ ਉਹ ਅਹੁਦਾ ਉੱਚਾ ਹੁੰਦਾ ਗਿਆ ਪਰ ਕਵੀ ਜੀ ਦੇ ਮਨ ਵਿਚ ਕਦੇ ਅਹੰਕਾਰ ਭਾਵਨਾ ਨਹੀਂ ਆਈ। ਪਾਤਸ਼ਾਹ ਜੀ ਦੀ ਕ੍ਰਿਪਾ ਸਦਕਾ ਸਹੀ ਜੀਵਨ ਬਤੀਤ ਕੀਤਾ ਅਤੇ ਸਤਿਗੁਰੂ ਦੀ ਸ਼ਰਨ ਵਿਚ ਪ੍ਰਾਣ ਤਿਆਗੇ।

**ਸਤਨਾਮ ਚਾਨਾ**—ਪ੍ਰਸਿੱਧ ਪੱਤਰਕਾਰ, ਲੇਖਕ ਅਤੇ ਟੀ.ਵੀ. ਪ੍ਰੋਗਰਾਮਾਂ ਦੇ ਸੰਚਾਲਕ ਅਤੇ ਐਨ. ਆਰ. ਆਈ. ਸਭਾ ਦੇ ਮੀਡੀਆ ਅਫ਼ਸਰ ਸ੍ਰੀ ਸਤਨਾਮ ਚਾਨਾ ਨੇ ਕਵੀ ਜੀ ਨਾਲ ਆਪਣੀ ਸਾਂਝ ਦਸਦਿਆਂ ਕਿਹਾ ਕਿ ਅਸੀਂ ਇਕ ਅਖ਼ਬਾਰ ਵਿਦਿਆਰਥੀ ਜੀਵਨ ਸ਼ੁਰੂ ਕੀਤਾ ਸੀ ਅਤੇ ਅਵਾਮੀ ਪ੍ਰੈਸ ਚੋਂ ਛਪਵਾਂਦੇ ਸਾਂ। ਕਵੀ ਜੀ ਨਾਲ ਸੰਪਰਕ ਹੋਇਆ ਤਾਂ ਕਵੀ ਜੀ ਨੇ ਮੈਨੂੰ ਸੰਪਾਦਕੀ ਕਾਰਜ ਦੀਆਂ ਬਾਰੀਕੀਆਂ ਸਮਝਾਇਆ ਕਰਦੇ ਸਨ। ਮੈਂ ਕਵੀ ਜੀ ਦੀਆਂ ਲਿਖਤਾਂ ਅਤੇ ਉਹਨਾਂ ਦੀ ਸ਼ਖਸੀਅਤ ਤੋਂ ਵੀ ਬਹੁਤ ਪ੍ਰਭਾਵਤ ਹੋਇਆ।

**ਪ੍ਰਿੰਸੀਪਲ ਈਸ਼ਰ ਸਿੰਘ ਤਾਂਘ** ਨੇ ਆਖਿਆ ਕਿ ਕਵੀ ਜੀ ਦੀ ਲਿਖਤ ਪੰਜਾਬੀ ਬੋਲੀ ਅਤੇ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ।

**ਹਰਵਿੰਦਰ ਸਿੰਘ ਹੰਸਪਾਲ** ਪ੍ਰਧਾਨ ਨਾਮਧਾਰੀ ਦਰਬਾਰ ਨੇ ਕਿਹਾ ਕਿ ਕਵੀ ਜੀ ਦੀ ਇਹ ਵਿਸ਼ੇਸ਼ ਸਿਫਤ ਸੀ ਕਿ ਉਹ ਜਦੋਂ ਵੀ ਕਿਸੇ ਨੂੰ ਕਿਤੇ ਵੀ ਮਿਲਦੇ ਤਾਂ ਉਸਦੀ ਪ੍ਰਸੰਸਾ ਵਿਚ ਕੋਈ ਨਾ ਕੋਈ ਸ਼ਬਦ ਉਹਨਾਂ ਕੋਲ ਜ਼ਰੂਰ ਹੁੰਦਾ। ਕਵੀ ਜੀ ਬੀਤੇ ਦੀਆਂ ਪੈੜਾਂ ਦੇ ੧੧ ਭਾਗ ਛਪੇ ਹਨ, ੨੦ ਹੋਰ ਛਪਣਗੇ। ਜਿਵੇਂ ਵਹਿਮੀ ਜੀ ਦੀ ਲਿਖਤ ਅੱਜ ਸਾਨੂੰ ਬਹੁਤ ਹੀ ਕੰਮ ਦੀ ਚੀਜ਼ ਜਾਪਦੀ ਹੈ ਇਵੇਂ ਹੀ ਕਵੀ ਜੀ ਦੀ ਲਿਖਤ ਵੀ ਉੱਤਮ ਕਿਸਮ ਦੀ ਵਿਧਾ ਹੈ। ਕਵੀ ਜੀ ਕੇਵਲ ਨਾਮਧਾਰੀ ਲੇਖਕ ਨਹੀਂ ਸਨ ਉਹਨਾਂ ਦੀ ਦੇਣ ਪੰਜਾਬੀ ਸਾਹਿਤ ਨੂੰ ਹੈ ਸਮੁੱਚੇ ਪੰਜਾਬੀ ਜਗਤ ਨੂੰ।

**ਸਾਧੂ ਸਿੰਘ ਕਿਸਾਨ** ਨੇ ਆਖਿਆ ਕਿ ਸਤਿਗੁਰੂ ਜੀ ਨੇ ਕਵੀ ਜੀ ਦਾ ਜਨਮ ਵੀ ਸਵਾਰਿਆ, ਮਰਨ ਵੀ ਸਵਾਰਿਆ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੂੰ ਰਾਹਾਂ ਤੇ ਤੋਰਿਆ ਕਵੀ ਜੀ ਨੇ। ਸੰਨ ੧੯੬੪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅਸੀਂ ਰੋਹਤਾਂਗ ਗਏ। ਕਵੀ ਜੀ ੨੦ ਵਰ੍ਹੇ ਵੱਡੇ ਹੋਣ ਦੇ ਬਾਵਜੂਦ ਸਾਥੋਂ ਪਹਿਲਾਂ ਪਹੁੰਚੇ। ਇਹ ਉਹਨਾਂ ਦੇ ਸਰੀਰ ਦੀ ਚੁਸਤੀ ਫੁਰਤੀ ਦਾ ਸਬੂਤ ਸੀ। ਉਹ ਨੌਜਵਾਨਾਂ ਵਾਂਗ ਹੀ ਜੀਵੇ।

**ਬੀਬੀ ਰਸ਼ਮੀ ਸ਼ਰਮਾ** ਨੇ ਕਿਹਾ ਕਿ ਜਿਥੇ ਕਵੀ ਜੀ ਬਹੁਤ ਵੱਡੇ ਸਾਹਿਤਕਾਰ ਸਨ ਉਥੇ ਉਹਨਾਂ ਮਟਕ ਨਾਲ ਜਿਊਣ ਦੀ ਪ੍ਰੇਰਨਾ ਵੀ ਦਿੱਤੀ। ਕਵੀ ਜੀ ਅਸਚਰਜਮਈ ਸ਼ਖਸੀਅਤ ਸਨ। ਉਹ ਗਿਆਨ ਮਾਰਗ ਅਤੇ ਧਰਮ ਮਾਰਗ

ਦੇ ਰਾਹੀ ਸਨ। ਉਹਨਾਂ ਦਾ ਜੀਵਨ ਇਕ ਖੁੱਲ੍ਹਾ ਗ੍ਰੰਥ ਸੀ।

**ਪ੍ਰੋ. ਤਾਰਾ ਸਿੰਘ ਅਨਜਾਣ**—ਸਤਿਜੁਗ ਦੇ ਸੰਪਾਦਕ ਪ੍ਰੋ. ਤਾਰਾ ਸਿੰਘ ਅਨਜਾਣ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਹੁਕਮ ਅਨੁਸਾਰ ਕਵੀ ਜੀ ਨੂੰ ਹਰ ਹਫਤੇ ਮਿਲਣ ਆਉਂਦੇ ਰਹੇ। ਉਹਨਾਂ ਆਪਣੀ ਸ਼ਰਧਾਂਜਲੀ ਵਿਚ ਕਿਹਾ ਕਿ ਅਸੀਂ ਸਾਰਿਆਂ ਕਵੀ ਜੀ ਤੋਂ ਬਹੁਤ ਕੁਝ ਸਿੱਖਿਆ ਹੈ, ਬਹੁਤ ਕੁਝ ਗ੍ਰਹਿਣ ਕੀਤਾ ਹੈ। ਕਵੀ ਜੀ ਜਿਥੇ ਵੀ ਜਾਂਦੇ ਸਨ ਉਥੋਂ ਹੀ ਕਵੀ ਜੀ ਦੀ ਮਹਿਕ ਆਉਣ ਲਗ ਪਿਆ ਕਰਦੀ ਸੀ। ਕਵੀ ਜੀ ਦੀ ਕਲਮ ਨੂੰ ਪ੍ਰਵਾਨ ਕਰਦਿਆਂ ਦਿੱਲੀ ਦੀ ਪੰਜਾਬੀ ਅਕੈਡਮੀ ਵਲੋਂ ਮਾਸਕ ਸਹਾਇਤਾ ਮਿਲਦੀ ਰਹੀ। ਉਹਨਾਂ ਦਾ ਮਜ਼ਮੂਨ ਸਤਵੀਂ ਸ਼੍ਰੇਣੀ ਦੀ ਪਾਠ ਪੁਸਤਕ ਵਿਚ ਵੀ ਲਗਾ ਹੈ। ਕਵੀ ਜੀ ਜਿਥੇ ਵੀ ਗਏ ਕੋਈ ਵੀ ਸਿੱਖ ਕੋਈ ਪਰਿਵਾਰ ਉਨ੍ਹਾਂ ਦੇ ਸੰਪਰਕ ਵਿਚ ਆਇਆ। ਉਸ ਦਾ ਸਾਰਾ ਵੇਰਵਾ ਵਿਸਥਾਰ ਪੂਰਬਕ ਬੀਤੇ ਦੀਆਂ ਪੈੜਾਂ ਵਿਚ ਲਿਖਿਆ।

ਵਿਸ਼ਵ ਨਾਮਧਾਰੀ ਵਿਦਿਅਕ ਜਥਾ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਵਲੋਂ ਵੀ ਕਵੀ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ।

ਸਮਾਂ ਬਹੁਤ ਹੋ ਚੁੱਕਾ ਸੀ। ਬਹੁਤ ਸਾਰੇ ਸਜਣਾਂ ਨੇ ਆਪਣੀ ਹਾਜ਼ਰੀ ਨਾਲ ਹੀ ਸ਼ਰਧਾਂਜਲੀ ਅਰਪਿਤ ਕੀਤੀ। ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਸਾਰਾ ਲੰਮਾ ਸਭਾ ਹੀ ਦੀਵਾਨ ਵਿਚ ਸੁਸ਼ੋਭਿਤ ਰਹੇ। ਹਰਭਜਨ ਬਾਜਵਾ ਫੋਟੋਗ੍ਰਾਫਰ ਬਟਾਲਾ ਉਚੇਚੇ ਬਟਾਲਾ ਤੋਂ ਆਏ ਸਨ। ਸੁਖਦੇਵ ਮਾਧਪੁਰੀ, ਮਾਸਟਰ ਅਮਰੀਕ ਸਿੰਘ, ਦਲੀਪ ਸਿੰਘ ਨਾਮਧਾਰੀ, ਨਾਮਧਾਰੀ ਸਾਹਿਤ ਸਭਾ ਦੇ ਬਹੁਤ ਸਾਰੇ ਮੈਂਬਰ ਸੂਬਾ ਜਗਤਾਰ ਸਿੰਘ ਭੱਟੀ ਯੂ.ਪੀ. ਦੀ ਸੰਗਤ ਵਲੋਂ ਸ਼ਰਧਾਂਜਲੀ ਸਮਾਗਮ ਵਿਚ ਹਾਜ਼ਰੀ ਭਰੀ ਅਤੇ ਸਰਗਰਮੀ ਦਿਖਾਈ। ਨਾਮਧਾਰੀ ਵਿਦਿਅਕ ਜਥਿਆਂ ਆਪਣੇ ਪ੍ਰਧਾਨਾਂ ਸੂਬਾ ਬਲਵਿੰਦਰ ਸਿੰਘ ਅਤੇ ਬੀਬੀ ਸੁਖਜੀਤ ਕੌਰ ਦੀ ਅਗਵਾਈ ਵਿਚ ਸਾਰਾ ਸੇਵਾ ਕਾਰਜ ਸੰਭਾਲਿਆ। ਇਹ ਇਕ ਬਹੁਤ ਯਾਦਗਾਰੀ ਅਤੇ ਵਿਸ਼ਾਲ ਸਮਾਗਮ ਸੀ। ਸਾਰਾ ਕਲਮ ਦੇ ਘੇਰੇ ਵਿਚ ਨਹੀਂ ਆ ਸਕਦਾ।

*—ਰਿਪੋਰਟ : ਦਲੀਪ ਸਿੰਘ ਨਾਮਧਾਰੀ, ਅਜੀਤ ਸਿੰਘ ਲਾਇਲ, ਸੁਰਿੰਦਰ ਸਿੰਘ ਛਿੰਦਾ,*

## ਕੇਂਦਰੀ ਪੰਜਾਬੀ ਲੇਖਕ ਸਭਾ 'ਸੇਖੋਂ' ਵਲੋਂ ਕਵੀ ਜੀ ਨੂੰ ਸ਼ਰਧਾਂਜਲੀ

ਸਤਿਕਾਰਤ ਜਗਦੀਸ਼ ਸਿੰਘ ਵਰਿਆਮ ਜੀ,
ਯਾਦ !

ਸ. ਪ੍ਰੀਤਮ ਸਿੰਘ ਕਵੀ ਜੀ ਹੁਰਾਂ ਦਾ ਅਕਾਲ ਚਲਾਣਾ ਪੰਜਾਬੀ ਸਾਹਿਤ ਜਗਤ ਅਤੇ ਨਾਮਧਾਰੀ ਸਮਾਜ ਲਈ ਬੜਾ ਹੀ ਦੁਖਦਾਈ ਹੈ। ਮੈਨੂੰ ਉਨ੍ਹਾਂ ਨਾਲ ਸਾਂਝੀ ਕੇਂਦਰੀ ਪੰਜਾਬੀ ਲੇਖਕ ਸਭਾ ਰਜਿ., ਜਦੋਂ ਤੁਸੀਂ ਸਕੱਤਰ ਅਤੇ ਮੈਂ ਮੀਤ ਪ੍ਰਧਾਨ ਸੀ, ਵਿਚਰਨ ਅਤੇ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਹ ਬੜੇ ਹੀ ਮਿਲਣਸਾਰ, ਹਸਮੁੱਖ ਅਤੇ ਟਿੱਚਰੀ (ਵਿਅੰਗ) ਸੁਭਾਅ ਦੇ ਇਨਸਾਨ ਸਨ। ਆਪਣੀ ਧੁਨ ਦੇ ਪੱਕੇ। ਪੰਜਾਬੀ ਛੰਦ ਕਾਵਿ ਦੇ ਮੁਦੱਈ। ਕੇਂਦਰੀ ਪੰਜਾਬੀ ਲੇਖਕ ਸਭਾ ਦੁਆਰਾ ਪੰਜਾਬੀਅਤ ਨੂੰ ਪ੍ਰਸਾਰਨ ਅਤੇ ਪ੍ਰਚਾਰਨ ਦੇ ਪ੍ਰੋਗਰਾਮ ਵਿਚ ਉਨ੍ਹਾਂ ਵੱਧ ਚੜ੍ਹ ਕੇ ਹਿੱਸਾ ਪਾਇਆ। ਉਹ ਲੇਖਕਾਂ ਦੇ ਏਕੇ ਲਈ ਸਦਾ ਪ੍ਰੇਰਦੇ ਰਹੇ। ਦੋਹਾਂ ਕੇਂਦਰੀਆਂ ਦੀ ਵੰਡ ਤੋਂ ਉਹ ਕਾਫੀ ਦੁਖੀ ਸਨ, ਪਰ ਪ੍ਰਤੀਬੱਧਤਾ ਦੇ ਪੱਕੇ ਸਨ। ਉਨ੍ਹਾਂ ਇਕ ਚਿੱਠੀ 'ਚ ਮੈਨੂੰ ਲਿਖਿਆ "ਭਾਵੇਂ ਤੇਰੀ ਸੋਚ ਠੀਕ ਹੈ ਪਰ ਮੈਂ ਕੇਂਦਰੀ ਪੰਜਾਬੀ ਲੇਖਕ ਸਭਾ ਰਜਿ. ਦੀ ਦੁਫਾੜ ਵਿਚ ਤੇਰੇ ਨਾਲ ਨਹੀਂ ਹੋ ਸਕਦਾ। ਕਿਉਂਕਿ ਮੈਨੂੰ ਲੇਖਕਾਂ ਵਿਚ ਪੈ ਰਹੇ ਪਾੜੇ ਤੋਂ ਬਹੁਤ ਦੁਖ ਪਹੁੰਚਿਆ ਹੈ। ਤੂੰ ਆਪਣੀ ਮੈਂਬਰਾਂ ਦੀ ਸੂਚੀ ਵਿਚ ਮੇਰਾ ਨਾਂ ਨਾ ਛਾਪੀਂ। ਉਂਝ ਪੰਜਾਬੀ ਲਈ, ਪੰਜਾਬੀਅਤ ਲਈ ਮਨੁੱਖਤਾ ਲਈ ਜੋ ਤੂੰ ਕਰੇਂਗਾ ਮੈਂ ਤੇਰਾ ਹੁੰਗਾਰਾ ਭਰਾਂਗਾ।"

ਅਜਿਹੀ ਬੇਬਾਕੀ ਤੋਂ ਮੈਂ ਬਹੁਤ ਪ੍ਰਭਾਵਤ ਹੋਇਆ ਸੀ। ਅੱਜ ਪ੍ਰੀਤਮ ਸਿੰਘ ਕਵੀ ਦੀ ਉਹ ਤਾੜਵੀਂ ਅਵਾਜ਼ ਸਾਡੇ ਵਿਚ ਨਹੀਂ ਰਹੀ। ਮੈਨੂੰ ਇਸ ਘਟਨਾ ਉੱਤੇ ਬੜਾ ਹੀ ਦੁੱਖ ਹੈ। ਮੈਂ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਵਲੋਂ ਕਵੀ ਜੀ ਦੇ ਦੇਹਾਂਤ ਤੇ ਦੁੱਖ ਅਤੇ ਅਫਸੋਸ ਪ੍ਰਗਟ ਕਰਦਾ ਹੋਇਆ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

*—ਤੇਜਵੰਤ ਮਾਨ*

## ਪੰਜਾਬੀ ਲਿਖਾਰੀ ਸਭਾ ਰਾਮਪੁਰ ਵਲੋਂ ਸ਼ਰਧਾਂਜਲੀ

ਰਾਮਪੁਰ—ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ੨ ਜੂਨ ਨੂੰ ਨਹਿਰੀ ਵਿਸ਼ਰਾਮ ਘਰ ਰਾਮਪੁਰ ਵਿਖੇ ਹੋਈ ਮਾਸਿਕ ਇਕੱਤਰਤਾ ਵਿਚ, ਪੰਜਾਬੀ ਸਾਹਿਤ ਦੀ ਨਾਮਵਰ ਹਸਤੀ, ਪ੍ਰੀਤਮ ਸਿੰਘ ਕਵੀ ਜੀ ਦੇ ਅਕਾਲ ਚਲਾਣੇ ਉੱਤੇ ਦੁੱਖ ਪ੍ਰਗਟ ਕਰਦਿਆਂ, ਉਨ੍ਹਾਂ ਨੂੰ ਸ਼ਰਧਾਂਜ਼ਲੀ ਭੇਂਟ ਕੀਤੀ ਗਈ। ਇਕੱਤਰਤਾ ਦੀ ਪ੍ਰਧਾਨਗੀ ਸੁਰਿੰਦਰ ਰਾਮਪੁਰੀ ਨੇ ਕੀਤੀ। ਸਭਾ ਦੇ ਸਰਪ੍ਰਸਤ ਹਰਚਰਨ ਮਾਂਗਟ ਨੇ ਕਿਹਾ ਕਿ "ਬੀਤੇ ਦੀਆਂ ਪੈੜਾਂ"" ਪੁਸਤਕ ਲੜੀ, ਕਵੀ ਦੀ ਅਦੁੱਤੀ ਅਤੇ ਅਨਮੋਲ ਦੇਣ ਹੈ। ਜਨਰਲ ਸਕੱਤਰ ਜਸਵੀਰ ਝੱਜ ਨੇ ਕਿਹਾ ਕਿ ਸਾਡੇ ਲਈ ਮਾਣ ਵਾਲੀ ਗੱਲ ਹੈ ਕਿ ਕਵੀ ਜੀ ਰਾਮਪੁਰ ਸਭਾ ਦੇ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹੇ ਨੇ। ਸੁਰਿੰਦਰ ਰਾਮਪੁਰੀ ਨੇ ਕਿਹਾ ਕਿ ਰਾਮਪੁਰ ਦੀ ਸਭਾ ਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਸਭਾ ਨੇ ਇਕ ਵਿਸ਼ੇਸ਼ ਸਮਾਗਮ ਵਿਚ, ਉਨ੍ਹਾਂ ਦਾ ਸਨਮਾਨ ਕੀਤਾ। ਇਸ ਇਕੱਤਰਤਾ ਵਿਚ ਹਰਬੰਸ ਮਾਲਵਾ, ਗੁਰਮੀਤ ਬੁਆਣੀ, ਹਰਨੇਕ ਰਾਮਪੁਰੀ, ਅਮਰਜੀਤ ਸਿੰਘ ਮਾਂਗਟ, ਮੁਹਿੰਦਰ ਕੈਦੀ, ਪ੍ਰੀਤਮ ਸੱਲਣ, ਰੁਪਿੰਦਰ ਰਮਨ,

ਜਗਦੇਵ ਮਕਸੂਦੜਾ, ਦਰਸ਼ਨ ਤੂਰ ਬਲਾਲਾ, ਵਿਸ਼ਵਿੰਦਰ ਵਸ਼ਿਸ਼ਟ ਅਤੇ ਸੁਰਿੰਦਰ ਖੋਸਾ ਨੇ ਭਾਗ ਲਿਆ ਅਤੇ ਆਪਣੀਆਂ ਰਚਨਾਵਾਂ ਸੁਣਾਈਆਂ।

ਮੀਟਿੰਗ ਦੀ ਸਮਾਪਤੀ ਉਪਰੰਤ, ਮੈਂਬਰਾਂ ਦਾ ਇਕ ਕਾਫ਼ਲਾ, ਭੈਣੀ ਸਾਹਿਬ ਵਿਖੇ ਹੋਏ ਸ਼ਰਧਾਂਜ਼ਲੀ ਸਮਾਗਮ ਵਿਚ ਭਾਗ ਲੈਣ ਲਈ ਗਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਹੋਏ ਸ਼ਰਧਾਂਜ਼ਲੀ ਸਮਾਗਮ ਵਿਚ ਹਾਜ਼ਰੀ ਭਰੀ।

*—ਸੁਰਿੰਦਰ ਰਾਮਪੁਰੀ*

## ਨਾਮਧਾਰੀ ਪੰਜਾਬੀ ਸਾਹਿਤ ਸਭਾ (ਰਜਿ.) ਸ੍ਰੀ ਜੀਵਨ ਨਗਰ ਵਲੋਂ ਸ਼ੋਕ ਮਤਾ

ਪ੍ਰਸਿੱਧ ਲੇਖਕ ਵਿਦਵਾਨ ਖੋਜੀ ਇਤਿਹਾਸਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਨਿਕਟਵਰਤੀ ਚਰਨ ਭੌਰੇ ਕਵੀ ਪ੍ਰੀਤਮ ਸਿੰਘ ਸਾਨੂੰ ਸਭ ਨੂੰ ਸਦੀਵੀ ਵਿਛੋੜਾ ਦੇ ਗਏ। (ਨਾਮਧਾਰੀ ਸਾਹਿਤ ਸਭਾ, ਸ੍ਰੀ ਜੀਵਨ ਨਗਰ ਜੋ ੧੯੫੯ ਨੂੰ ਸੰਗਠਨ ਦੇ ਰੂਪ ਵਿਚ ਹੋਂਦ ਵਿਚ ਆਈ, ਜਿਸਦੀ ਅਗਵਾਈ ੪੩ ਸਾਲ ਕਵੀ ਜੀ ਨੇ ਇਕ ਜੁਟਤਾ ਨਾਲ ਕੀਤੀ। ਇਹਨਾਂ ਦਾ ਸੁਭਾਅ ਬਹੁਤ ਮਿਲਾਪੜਾ ਤੇ ਮਿਲਨਸਾਰ ਸੀ। ਇਹਨਾਂ ਦੀ ਮੌਤ ਦਾ ਸਦਮਾ ਪਰਿਵਾਰ ਵਾਂਗ ਹੀ ਨਾਮਧਾਰੀ ਪੰਜਾਬੀ ਸਹਿਤ ਸਭਾ ਨੂੰ ਵੀ ਪਹੁੰਚਿਆ। ਕਵੀ ਜੀ ਬਹੁਤ ਸੁਘੜ ਸੁਜਾਨ ਸੁਸ਼ੀਲ ਅਤੇ ਅਕਾਦਮਿਕ ਸਿਫਤਾਂ ਵਾਲੇ ਸਨ। ਉਹਨਾਂ ਦੀਆਂ ਸਾਹਿਤਕ ਸਰਗਰਮੀਆਂ ਅੰਤਰ ਰਾਸ਼ਟਰੀ ਪੱਧਰ ਤੱਕ ਫੈਲੀਆਂ ਹੋਈਆਂ ਹਨ। ਸਾਹਿਤਕ ਖੇਤਰ ਵਿਚ ਉਹਨਾਂ ਇਤਿਹਾਸ ਦੇ ਨਾਲ ਕਵਿਤਾਵਾਂ, ਕਹਾਣੀਆਂ, ਲੇਖ, ਪੁਸਤਕ ਰੀਵੀਊ ਅਨੁਵਾਦ ਕਾਰਜ ਲਿਪੀਆਂਤਰ ਕਰਕੇ ਉੱਘਾ ਯੋਗਦਾਨ ਪਾਇਆ। ਮਾਸਕ ਪੱਤਰ, ਹਫਤਾਵਾਰੀ ਰਸਾਲੇ ਅਖਬਾਰਾਂ, ਸਤਿਜੁਗ, ਵਰਿਆਮ ਵਿਚ ਉਨ੍ਹਾਂ ਦੀਆਂ ਸਾਹਿਤਕ ਕ੍ਰਿਤਾਂ ਛਪਦੀਆਂ ਰਹਿੰਦੀਆਂ, ਪੰਜਾਬ, ਪੰਜਾਬ ਤੋਂ ਬਾਹਰ ਭਾਰਤ ਅਤੇ ਦੂਜੇ ਦੇਸ਼ਾਂ ਵਿਚ ਵੱਖ-ਵੱਖ ਸਮਿਆਂ ਵੱਖ-ਵੱਖ ਸਮਾਗਮਾਂ ਆਯੋਜਨਾ ਵਿਚ ਭਾਗ ਲਿਆ। ਮਾਨ ਸਨਮਾਨਾਂ ਵਿਚ ਵੀ ਮਾਨ ਹਾਸਲ ਕੀਤੇ। ਸਤਿਜੁਗ ਦੇ ਸੰਪਾਦਕ ਵੀ ਰਹੇ।

'ਨਾਮਧਾਰੀ ਪੰਜਾਬੀ ਸਾਹਿਤ ਸਭਾ' ਸ੍ਰੀ ਜੀਵਨ ਨਗਰ ਨੇ ਉਹਨਾਂ ਦੇ ਸਦੀਵੀ ਵਿਛੋੜੇ ਦੀ ਖਬਰ ਮਿਲਦਿਆਂ ਹੀ ਕੱਠੇ ਹੋ ਕੇ ਕਵੀ ਪ੍ਰੀਤਮ ਸਿੰਘ ਤੇ ਨਿਰੰਜਨ ਸਿੰਘ ਮਰਗੇਸ਼ ਦੀ ਯਾਦ ਵਿਚ ਦੋ ਮਿੰਟ ਮੋਨ ਧਾਰ ਕੇ ਸ਼ਰਧਾਂਜ਼ਲੀ ਪੇਸ਼ ਕੀਤੀ। ਦੁੱਖ ਵਿਚ ਸ਼ਰੀਕ ਹੋ ਕੇ ਸੱਚੇ ਦਿਲੋਂ ਦੁਆ ਅਰਪਣ ਕੀਤੀ—ਸੱਚੇ ਪਾਤਸ਼ਾਹ ਇਹਨਾਂ ਦੋਹਾਂ ਨੂੰ ਚਰਨਾਂ ਵਿਚ ਨਿਵਾਸ ਬਖਸ਼ੇ ਪਰਿਵਾਰ ਨੂੰ ਗੁਰ ਸਿੱਖੀ ਤੇ ਭਾਣਾ ਮੰਨਣ ਦਾ ਬਲ ਬਖਸ਼ਣ।

ਅਮਰ ਹੋ ਚੁੱਕੇ ਮਿੱਤਰਾਂ ਦੀ ਯਾਦ ਵਿਚ ਦੁਆ ਮੰਗਣ ਵਾਲੇ :- ਮਾ. ਅਮਰੀਕ ਸਿੰਘ, ਪੂਰਨ ਸਿੰਘ ਨਿਰਾਲਾ, ਹਰਭਜਨ ਸਿੰਘ ਰਾਜਾ, ਕੁਲਦੀਪ ਸਿੰਘ ਦੀਪ, ਰਾਜਿੰਦਰ ਸਿੰਘ ਰਾਜ, ਬਲਦੇਵ ਸਿੰਘ ਵੜੈਚ, ਸੁਵਰਨ ਸਿੰਘ ਚੀਮਾ, ਗੁਰਮੇਲ ਸਿੰਘ ਹੰਸ, ਵਰਿਆਮ ਸਿੰਘ ਪਿਆਸਾ, ਗੁਰਦਿਆਲ ਸਿੰਘ ਪ੍ਰੀਤ, ਨਰੈਣ ਸਿੰਘ ਬਾਜਵਾ, ਜਸਵਿੰਦਰ ਸਿੰਘ ਭਿੰਡਰ, ਲਖਵਿੰਦਰ ਸਿੰਘ ਬਾਜਵਾ, ਕਰਨੈਲ ਸਿੰਘ, ਅਸਪਾਲ, ਸਾਧੂ ਸਿੰਘ ਕਿਸਾਨ, ਗੁਰਮੁਖ ਸਿੰਘ ਗੁਰਾਇਆ।

*—ਗੁਰਦਿਆਲ ਸਿੰਘ ਪ੍ਰੀਤ*

## ਪੰਜਾਬ ਕਮਿਊਨਿਸਟ ਪਾਰਟੀ ਸਕੱਤਰ ਵਲੋਂ ਸ਼ੋਕ ਸੰਦੇਸ਼

ਸੂਰਤ ਅਤੇ ਸੀਰਤ ਦੋਹਾਂ ਦੇ ਪੱਖੋਂ ਹੀ ਸ. ਪ੍ਰੀਤਮ ਸਿੰਘ ਕਵੀ ਪ੍ਰੀਤਮ ਵੀ ਸਨ ਤੇ ਕਵੀ ਵੀ। ਉਹਨਾਂ ਦੀ ਮਿਠੀ ਮੁਸਕਾਨ, ਮਿਠੀ ਬੋਲ-ਚਾਲ, ਮਿਠਾ ਸੁਭਾਅ, ਮਿਠਾ ਲਿਬਾਸ ਉਹਨਾਂ ਨੂੰ ਮਿਠੀ ਸ਼ਖਸੀਅਤ ਬਣਾ ਦਿੰਦਾ ਸੀ ਜੋ ਹਰ ਮਿਲਣ ਵਾਲੇ ਨੂੰ ਮੋਹ ਲੈਂਦੀ ਤੇ ਆਪਣਾ ਬਣਾ ਲੈਂਦੀ ਸੀ।

ਉਹਨਾਂ ਨੇ ਔਖੇ ਵਕਤਾਂ ਵਿਚ ਕਮਿਊਨਿਸਟ ਪਾਰਟੀ ਦੇ ਅਖਬਾਰ ਨਵਾਂ ਜ਼ਮਾਨਾ ਅਤੇ ਦੂਜੀਆਂ ਪ੍ਰਕਾਸ਼ਨਾਂ ਨੂੰ ਛਾਪਣ ਵਾਲੀ ਅਵਾਮੀ ਕੋਅਪ੍ਰੇਟਿਵ ਪ੍ਰਿੰਟਿੰਗ ਪ੍ਰੈਸ ਜਲੰਧਰ ਦੀ ਚੁਣੌਤੀਆਂ ਭਰੀ ਮੈਨੇਜਰ ਦੀ ਜ਼ਿੰਮੇਵਾਰੀ ਸੰਭਾਲੀ ਅਤੇ ਸੂਝ ਸਿਆਣਪ ਨਾਲ ਤੇ ਸਿਰੇ ਦੀ ਦਿਆਨਤਦਾਰੀ ਨਾਲ ਸਫ਼ਲਤਾ ਸਹਿਤ ਨਿਭਾਈ।

ਉਹਨਾਂ ਦਾ ਵਿਛੋੜਾ ਖਬੀ. ਜਮਹੂਰੀ ਤੇ ਸਮੁੱਚੀ ਮਾਨਵਵਾਦੀ ਲਹਿਰ ਲਈ ਵੱਡਾ ਘਾਟਾ ਹੈ।

ਮੈਂ ਮਾਫੀ ਚਾਹੁੰਦਾ ਹਾਂ ਕਿ ਪਹਿਲਾਂ ਤੋਂ ਮਿਥੇ ਇਕ ਟਾਲੇ ਨਾ ਜਾ ਸਕਣ ਵਾਲੇ ਪ੍ਰੋਗਰਾਮ ਕਾਰਨ ਮੈਂ ਨਿੱਜੀ ਤੌਰ ਤੇ ਆਕੇ ਕਵੀ ਜੀ ਦੇ ਸਨੇਹੀਆਂ ਅਤੇ ਨਾਮਧਾਰੀ ਪਰਿਵਾਰ ਨਾਲ ਦੁਖ ਸਾਂਝਾ ਕਰਕੇ ਸ਼ਰਧਾ ਦੇ ਫੁਲ ਅਰਪਿਤ ਨਹੀਂ ਕਰ ਸਕਿਆ।

ਅਖ਼ੀਰ ਵਿਚ ਮੈਂ ਆਪਣੇ ਵਲੋਂ, ਭਾਰਤੀ ਕਮਿਊਨਿਸਟ ਪਾਰਟੀ ਵਲੋਂ ਕਵੀ ਜੀ ਨੂੰ ਭਰਪੂਰ ਸ਼ਰਧਾਂਜਲੀ ਭੇਟ ਕਰਦਾ ਹਾਂ ਅਤੇ ਉਹਨਾਂ ਦੇ ਪਰਿਵਾਰ ਅਤੇ ਨਾਮਧਾਰੀ ਦਰਬਾਰ ਨਾਲ ਗਹਿਰੀ ਸੰਵੇਦਨਾ ਪ੍ਰਗਟ ਕਰਦਾ ਹਾਂ।

*—ਡਾ. ਜੋਗਿੰਦਰ ਦਿਆਲ*
*ਸਕੱਤਰ ਪੰਜਾਬ ਸੀ.ਪੀ.ਆਈ.*

## ਸ਼ੋਕ ਸੰਦੇਸ਼

ਕਾਮਰੇਡ ਪ੍ਰੀਤਮ ਸਿੰਘ ਕਵੀ ਜੀ ਦੇ ਅਕਾਲ ਚਲਾਣੇ ਤੇ ਭਾਰਤੀ ਕਮਿਊਨਿਸਟ ਪਾਰਟੀ ਬਲਾਕ ਮਲੋਟ ਜ਼ਿਲ੍ਹਾ ਮੁਕਤਸਰ ਡੂੰਘੀ ਚਿੰਤਾ ਦਾ ਇਜ਼ਹਾਰ ਅਤੇ ਕਵੀ ਜੀ ਦੇ ਪਰਿਵਾਰ ਨਾਲ ਡੂੰਘੀ ਹਮਦਰਦੀ ਪ੍ਰਗਟਾਉਂਦੀ ਹੈ।

*—ਕਾਮਰੇਡ ਮੋਹਨ ਸਿੰਘ ਡਫੱਰਕਾ*
*ਸਕੱਤਰ ਸੀ.ਪੀ.ਆਈ.*
*ਬਲਾਕ ਮਲੋਟ, ਜ਼ਿਲ੍ਹਾ ਮੁਕਤਸਰ*

## ਸ. ਅਮਰ ਸਿੰਘ ਕਲਸੀ ਚੜ੍ਹਾਈ ਕਰ ਗਏ

ਜਲੰਧਰ ਦੀ ਇਕ ਪ੍ਰਸਿਧ ਹਸਤੀ ਸ. ਅਮਰ ਸਿੰਘ ਕਲਸੀ ੯੨ ਸਾਲ ਦੀ ਉਮਰ ਭੋਗ ਕੇ ਮਿਤੀ ੪ ਜੂਨ ੨੦੦੨ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ।

ਸ. ਅਮਰ ਸਿੰਘ ਜੀ ਦੇ ਪਰਿਵਾਰ ਦੇ ਮੈਂਬਰ ਅਤੇ ਨਿਕਟ ਰਿਸ਼ਤੇਦਾਰ ਨਾਮਧਾਰੀ ਸੰਗਤ ਵਿੱਚ ਵਿਸ਼ੇਸ਼ ਤੌਰ ਤੇ ਜਾਣੇ ਜਾਂਦੇ ਹਨ ਅਤੇ ਵੱਖ ਵੱਖ ਦੇਸ਼ਾਂ ਵਿੱਚ ਸਥਾਪਤ ਹਨ।

ਸ. ਅਮਰ ਸਿੰਘ ਦੇ ਘਰੋਂ, ਮਾਤਾ ਸਵਰਨ ਕੌਰ ਜੀ ਇਕ ਨਾਮਧਾਰੀ ਪਰਿਵਾਰ ਨਾਲ ਸਬੰਧਤ ਸਿਦਕਵਾਨ, ਨਿਸ਼ਠਾਵਾਨ ਬੀਬੀ ਜੀ ਹਨ। ਮਾਤਾ ਸਵਰਨ ਕੌਰ ਸ. ਦਇਆ ਸਿੰਘ ਮਠਾੜੂ ਦਾਰਾਸਲਾਮ ਤਨਜ਼ਾਨੀਆ (ਅਜ ਕਲ੍ਹ ਇੰਗਲੈਂਡ), ਸੰਤ ਸਵਰਨ ਸਿੰਘ ਮਠਾੜੂ ਕਪੂਰਥਲਾ ਅਤੇ ਸ. ਹਰਚਰਨ ਸਿੰਘ ਮਠਾੜੂ ਜਲੰਧਰ ਦੀ ਸਭ ਤੋਂ ਵੱਡੀ ਭੈਣ ਜੀ ਹਨ। ਮਾਤਾ ਸਵਰਨ ਕੌਰ ਦੀ ਪ੍ਰੇਰਨਾ ਅਤੇ ਸਾਬਤ ਕਦਮੀ ਕਰਕੇ ਹੀ ਸ. ਅਮਰ ਸਿੰਘ ਜੀ ਪੂਰਨ ਗੁਰਸਿੱਖ ਬਣੇ। ਮਾਤਾ ਜੀ ਦੇ ਵੱਡੇ ਸਪੁੱਤਰ ਸ. ਦਲਜੀਤ ਸਿੰਘ ਕਲਸੀ ਤਨਜ਼ਾਨੀਆ ਦੇ ਸ਼ਹਿਰ ਮੋਸ਼ੀ ਵਿੱਚ ਸਥਾਪਤ ਹਨ ਅਤੇ ਉਥੋਂ ਦੇ ਸਮਾਜ (ਨਾਮਧਾਰੀਆਂ ਤੋਂ ਬਾਹਰਲੇ ਦਾਇਰੇ ਵਿੱਚ ਵੀ) ਬਹੁਤ ਸਤਿਕਾਰਯੋਗ ਥਾਂ ਰੱਖਦੇ ਹਨ। ਦੂਜੇ ਸਪੁੱਤਰ ਸ. ਹਰਬੰਸ ਸਿੰਘ ਕਲਸੀ ਜਲੰਧਰ ਦੇ ਮਾਡਲ ਟਾਊਨ ਵਿੱਚ ਸਫਲ ਕਾਰੋਬਾਰ ਕਰਦੇ ਹਨ। ਤੀਜੇ ਸਪੁੱਤਰ ਸ. ਨਿਰੰਜਨ ਸਿੰਘ ਕਵੈਤ ਦੇਸ਼ ਵਿੱਚ ਹੁੰਦੇ ਹਨ। ਇਹਨਾਂ ਦੀ ਸਪੁੱਤਰੀ ਬੀਬੀ ਬਲਵਿੰਦਰ ਕੌਰ ਇੰਗਲੈਂਡ ਵਿੱਚ ਰਿਹਾਇਸ਼ ਰੱਖਦੇ ਹਨ। ਕਲਸੀ ਪਰਿਵਾਰ ਦਾ ਪਿੰਡ ਜ਼ਿਲਾ ਜਲੰਧਰ ਵਿੱਚ ਨਿੱਝਰਾਂ ਬੜਾ ਪ੍ਰਸਿੱਧ ਹੈ। ਪਰ ਹੁਣ ਇਹ ਪਰਿਵਾਰ ਅੰਤਰਰਾਸ਼ਟਰੀ ਪੱਧਰ ਤੇ ਫੈਲਿਆ ਹੈ।

ਪਰਿਵਾਰ ਦੀ ਇੱਛਾ ਅਨੁਸਾਰ ਸਸਕਾਰ ਵਾਲੇ ਦਿਨ (੭.੬.੨੦੦੨) ਨੂੰ ਨਾਮਧਾਰੀ ਜਥਾ ਢੋਲਕ ਛੈਣਿਆਂ ਨਾਲ ਕੀਰਤਨ ਕਰਦਾ ਬਬਾਨ ਦੀ ਅਗਵਾਈ ਕਰ ਰਿਹਾ ਸੀ। ਸੰਤ ਬਲਬੀਰ ਸਿੰਘ ਰਾਗੀ, ਮਹੰਤ ਗੁਰਦੀਪ ਸਿੰਘ, ਮਹੰਤ ਜੁਗਿੰਦਰ ਸਿੰਘ, ਸੰਤ ਅਮਰਜੀਤ ਸਿੰਘ, ਸੰਤ ਸੁਰਿੰਦਰ ਸਿੰਘ ਛਿੰਦਾ, ਮਨਰਾਜ ਸਿੰਘ ਅਤੇ ਹੋਰ ਨਾਮਧਾਰੀ ਸੰਗਤਾਂ ਵੈਰਾਗ ਅਤੇ ਗਿਆਨਮਈ ਸ਼ਬਦ ਪੜ੍ਹਕੇ ਬਸਤੀ ਸ਼ੇਖ ਦੇ ਸ਼ਮਸ਼ਾਨ ਘਾਟ ਵਿੱਚ ਗਏ ਅਤੇ ਪੂਰਨ ਮਰਿਯਾਦਾ ਨਾਲ ਵਿਧੀਵਤ ਰੂਪ ਵਿਚ ਸਸਕਾਰ ਕੀਤਾ ਗਿਆ।

ਮਿਤੀ ੧੬ ਜੂਨ ਨੂੰ ਸ. ਅਮਰ ਸਿੰਘ ਕਲਸੀ ਨਮਿਤ ਭਾਰੀ ਮੇਲਾ ਹੋਇਆ। ਸ੍ਰੀ ਭੈਣੀ ਸਾਹਿਬ ਤੋਂ ਜਥੇਦਾਰ ਗੁਰਦੀਪ ਸਿੰਘ, ਸੂਬਾ ਇੰਦਰ ਸਿੰਘ ਸਨਖਤਰਵੀ ਜਥੇ ਸਮੇਤ ਆਏ ਸਨ। ਇਕ ਦੀਵਾਨ ਪਿਛਲੀ ਰਾਤ ੧੫ ਜੂਨ ਨੂੰ ਵੀ ਲੱਗਾ। ਭਾਰੀ ਗਿਣਤੀ ਵਿੱਚ ਆਈ ਸੰਗਤ ਨੇ ਪ੍ਰਭਾਵਸ਼ਾਲੀ ਕੀਰਤਨ ਸੁਣਿਆ।



ਮੁਖ ਸਮਾਗਮ ਤੇ ਖਚਾਖਚ ਭਰੇ ਵੱਡੇ ਹਾਲ ਵਿੱਚ ਜਥੇਦਾਰ ਗੁਰਦੀਪ ਸਿੰਘ ਹੋਰਾਂ ਬਹੁਤ ਵੈਰਾਗਮਈ ਦੀਵਾਨ ਸਜਾਇਆ। ਮਨ ਗੁਰੂ ਨੂੰ ਅਰਪਣ ਕਰਨ ਦੇ ਪ੍ਰਸੰਗ ਵਿੱਚ ਅਨੇਕਾਂ ਪ੍ਰਮਾਣ ਦਿਤੇ। ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਵੀ ਆਪਣੇ ਭਾਸ਼ਣ ਵਿੱਚ ਇਸ ਗੱਲ ਦੀ ਪ੍ਰੋੜਤਾ ਕੀਤੀ।

ਸ. ਹਰਭਜਨ ਸਿੰਘ ਕਰਤਾਰਪੁਰ ਅਤੇ ਇਲਾਕੇ ਦੇ ਕੌਂਸਲਰ ਗਰੋਵਰ ਸਾਹਿਬ ਨੇ ਵੀ ਸ਼ਰਧਾਜਲੀ ਭੇਂਟ ਕੀਤੀ। ਸ. ਸਵਰਨ ਸਿੰਘ ਮਠਾੜੂ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਸਾਰੇ ਪਰਿਵਾਰ ਬਾਰੇ ਜਾਣਕਾਰੀ ਦਿੱਤੀ ਅਤੇ ਆਈਆਂ ਸੰਗਤਾਂ, ਰਿਸ਼ਤੇਦਾਰਾਂ ਦਾ ਧੰਨਵਾਦ ਕੀਤਾ। ਸ. ਸਵਰਨ ਸਿੰਘ ਜੀ ਦੇ ਪੋਤਰਿਆਂ ਪਵਿੱਤਰ ਸਿੰਘ , ਪਿਆਰਾ ਸਿੰਘ (ਸਪੁਤਰ ਸ. ਕਰਮਜੀਤ ਸਿੰਘ) ਨੇ ਸ਼ਬਦ ਗਾਇਣ ਕਰਕੇ ਸ਼ਰਧਾਂਜਲੀ ਦਿਤੀ। ਨੌਵੇਂ ਮਹੱਲੇ ਦੇ ਸਲੋਕਾਂ ਉਪਰੰਤ ਸੱਦ ਦਾ ਪਾਠ ਕਰਕੇ ਅਰਦਾਸ ਕੀਤੀ ਗਈ।

ਧਰਮ ਕਾਰਜਾਂ ਵਾਸਤੇ ਵੱਖ ਵੱਖ ਅਦਾਰਿਆਂ, ਲੰਗਰ ਸ੍ਰੀ ਭੈਣੀ ਸਾਹਿਬ, ਗੁਰੂਦੁਆਰਾ ਬੇਰ ਸਾਹਿਬ, ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ, ਸਤਿਜੁਗ, ਵਰਿਆਮ ਅਤੇ ਹੋਰ ਥਾਵਾਂ ਵਾਸਤੇ ਖੁਲ੍ਹੇ ਦਿਲ ਮਾਇਆ ਅਰਦਾਸ ਕਰਾਈ ਗਈ। ਆਈਆਂ ਸੰਗਤਾਂ ਦੀ ਲੰਗਰ ਅਤੇ ਜਲ ਪਾਨ ਨਾਲ ਸੇਵਾ ਕੀਤੀ ਗਈ।

*(ਪੱਤਰਪ੍ਰੇਰਕ)*

## ਨਾਮਧਾਰੀ ਸ਼ਹੀਦ ਗਰਲਜ਼ ਕਾਲਜ ਮਲੇਰਕੋਟਲਾ ਵਲੋਂ ਸ਼ੋਕ ਮਤਾ

ਨਾਮਧਾਰੀ ਸ਼ਹੀਦ ਗਰਲਜ਼ ਕਾਲਜ ਮਲੇਰ ਕੋਟਲਾ ਦੇ ਕਾਲਜ ਟੀਚਰ ਸਾਰੇ ਮੁਲਾਜ਼ਮ ਤੇ ਵਿਦਿਆਰਥੀਆਂ ਪਰਮ ਸਤਿਕਾਰ ਯੋਗ ਸ. ਪ੍ਰੀਤਮ ਸਿੰਘ ਕਵੀ ਜੀ ਦੇ ਅਕਾਲ ਚਲਾਣੇ ਤੇ ਸ਼ੋਕ ਮਤਾ ਪਾਸ ਕੀਤਾ ਹੈ।

*ਸਰਸਤ* —*ਵਲੋਂ ਪ੍ਰਿੰਸੀਪਲ*

*ਪ੍ਰੋ. (ਡਾ.) ਕਮਲਜੀਤ ਸਿੰਘ ਟਿੱਬਾ* *ਬਲਰਾਜ ਕੌਰ*

# ਸੁਖਵੰਤ ਸਿੰਘ ਚਿੱਤਰਕਾਰ ਦੇ ਮਾਤਾ ਜੀ ਦਾ ਦੇਹਾਂਤ



ਸ. ਸੁਖਵੰਤ ਸਿੰਘ (ਪ੍ਰਸਿੱਧ ਚਿਤਰਕਾਰ), ਸ਼ਲਿੰਦਰ ਸਿੰਘ, ਕੁਲਦੀਪ ਸਿੰਘ, ਚਰਨਜੀਤ ਕੌਰ ਦੀ ਸਤਿਕਾਰਤ ਮਾਤਾ ਸ੍ਰੀਮਤੀ ਹਰਿਭਜਨ ਕੌਰ (ਸੁਪਤਨੀ ਸ. ਸਾਧੂ ਸਿੰਘ ਭਮਰਾ) ਕੁਝ ਸਮਾਂ ਬੀਮਾਰ ਰਹਿਣ ਬਾਦ ਮਿਤੀ ੧੯ ਜੂਨ ੨੦੦੨ ਨੂੰ ਜਲੰਧਰ ਵਿੱਚ ਪਰਲੋਕ ਸਿਧਾਰ ਗਏ। ਉਹਨਾਂ ਦਾ ਸਸਕਾਰ ਸ਼ਾਮ ਨੂੰ ਬਸਤੀ ਗੁਜ਼ਾਂ ਜਲੰਧਰ ਦੇ ਸ਼ਮਸ਼ਾਨ ਘਾਟ ਵਿੱਚ ਕੀਤਾ ਗਿਆ। ਜਲੰਧਰ ਦੇ ਪ੍ਰਸਿਧ ਲੇਖਕ ਸ਼ਾਇਰ ਅਤੇ ਪੱਤਰਕਾਰ ਅਤੇ ਮਿਤਰ ਸਨੇਹੀ ਸ਼ਾਮਲ ਹੋਏ।

ਵਿਛੜੀ ਜੀਵ ਆਤਮਾ ਨਮਿਤ ਮਿਤੀ ੨੫ ਜੂਨ ੨੦੦੨ ਮੰਗਲਵਾਰ ਨੂੰ ਪਹਿਲਾਂ ਤਾਂ ਘਰ ਵਿਚ ਅਖੰਡ ਪਾਠ ਦਾ ਭੋਗ ਪਾਇਆ ਗਿਆ ਫੇਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਲਬਾਗ ਨਗਰ ਬਸਤੀ ਗੁਜ਼ਾਂ ਜਲੰਧਰ ਵਿਖੇ ਦੁਪਹਿਰ ੧ ਵਜੇ ਭਾਰੀ ਇਕੱਠ ਹੋਇਆ। ਰਾਗੀ ਸਿੰਘਾਂ ਨੇ ਵੈਰਾਗਮਈ ਕੀਰਤਨ ਕੀਤਾ। ਅਰਦਾਸ ਉਪਰੰਤ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਡਾ. ਜਤਿੰਦਰਪਾਲ ਸਿੰਘ ਜੌਲੀ ਨੇ ਸ਼ਰਧਾਂਜਲੀ ਦੇਣ ਦੇ ਨਾਲ ਹੀ ਸਟੇਜ ਸੰਚਾਲਨ ਕੀਤਾ। ਸ. ਕੰਵਲਜੀਤ ਸਿੰਘ ਸੂਰੀ, ਪ੍ਰੋ. ਪਿਆਰਾ ਸਿੰਘ ਭੋਗਲ, ਸ. ਜਗਦੀਸ਼ ਸਿੰਘ ਵਰਿਆਮ, ਡਾ. ਵਰਿਆਮ ਸਿੰਘ ਸੰਧੂ, ਤਰਲੋਕ ਸਿੰਘ ਦੀਵਾਨਾ ਹੋਰਾਂ ਸ਼ਰਧਾਂਜਲੀ ਦਿੰਦਿਆਂ ਮਾਤਾ ਜੀ ਨੂੰ ਯਾਦ ਕੀਤਾ ਅਤੇ ਸੁਖਵੰਤ ਸਿੰਘ ਸਹਿਤ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕੀਤੀ। ਇਸ ਸਮੇਂ ਪੰਜਾਬ ਦੇ ਪਰਮੁਖ ਪੰਜਾਬੀ ਪਬਲਿਸ਼ਰਜ਼ ਕਾਲਕਾਰ ਲੇਖਕ ਅਤੇ ਪਤਰਕਾਰ ਪੁੱਜੇ ਹੋਏ ਸਨ। ਸ. ਮਨਜੀਤ ਸਿੰਘ ਨਿਊ ਬੁਕ ਕੰਪਨੀ, ਸ. ਸੁੰਦਰ ਸਿੰਘ, ਸੁੰਦਰ ਬੁੱਕ ਕੰਪਨੀ, ਸ੍ਰੀ ਜੀਵਤ ਦੀਪਕ ਪਬਲਿਸ਼ਰਜ਼, ਸ. ਤੇਜਬੀਰ ਸਿੰਘ ਲਾਹੌਰ ਬੁੱਕ ਸ਼ਾਪ, ਰਾਜਿੰਦਰ ਬਿਮਲ ਕੂਕਨਸ ਪ੍ਰਕਾਸ਼ਨ, ਸ. ਗੁਰਸਾਗਰ ਸਿੰਘ ਸਿੰਘ ਬ੍ਰਦਰਜ਼ ਅੰਮ੍ਰਿਤਸਰ, ਸ. ਕੁਲਵੰਤ ਸਿੰਘ ਸੂਰੀ, ਕੁਲਬੀਰ ਸਿੰਘ ਸੂਰੀ ਸਪੁੱਤਰ ਸ. ਨਾਨਕ ਸਿੰਘ ਨਾਵਲਕਾਰ, ਸ. ਕੁਲਦੀਪ ਸਿੰਘ ਬੇਦੀ ਜੱਗ-ਬਾਣੀ, ਬਖਸ਼ਿੰਦਰ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ, ਜਗਜੀਤ ਸਿੰਘ, ਅਮਰੀਕ ਡੋਗਰਾ, ਇੰਦਰਜੀਤ ਆਰਟਿਸਟ (ਅਜੀਤ) ਸਵਰਨਜੀਤ ਸਵੀ ਆਰਟਿਸਟ, ਪਰਮਿੰਦਰਜੀਤ, ਜਿੰਦਰ, ਤਲਵਿੰਦਰ ਸਿੰਘ, ਅਵਤਾਰ ਜੌੜਾ, ਉਲਫਤ ਬਾਜਵਾ, ਗੁਰਦਿਆਲ ਰੌਸ਼ਨ, ਸਤਨਾਮ ਚਾਨਾ, ਪ੍ਰੋ. ਜਾਗੀਰ ਕਾਹਲੋਂ, ਪ੍ਰੋ. ਲਖਬੀਰ ਸਿੰਘ, ਡਾ. ਉਮਿੰਦਰ ਜੌਹਲ, ਪ੍ਰੀਤਮ, ਮਖਣ ਮਾਨ, ਭਗਵੰਤ ਰਸੂਲ ਪੁਰੀ, ਪ੍ਰੋ. ਸੁਰਿੰਦਰ ਕਾਹਲੋਂ ਪੁਰਾਣੇ ਸ਼ਾਲੇ ਗੁਰਦਾਸਪੁਰ, ਸ. ਗੁਰਦਿਆਲ ਸਿੰਘ ਸਿਤਾਰਾਂ ਵਾਲੇ, ਹਰਭਜਨ ਬਾਜਵਾ ਫੋਟੋਗਰਾਫਰ ਬਟਾਲਾ, ਅਤੇ ਹੋਰ ਭਾਰੀ ਗਿਣਤੀ ਵਿੱਚ ਰਿਸ਼ਤੇਦਾਰ, ਜਾਣੂ ਸਨੇਹੀ ਇਸ ਸਮੇਂ ਹਾਜ਼ਰ ਸਨ।

ਅੰਤ ਤੇ ਮਾਤਾ ਜੀ ਦੀ ਯਾਦ ਵਿੱਚ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

ਸ. ਸੁਖਵੰਤ ਸਿੰਘ ਨੇ ਸਭ ਆਏ ਸਨੇਹੀਆਂ ਦਾ ਧੰਨਵਾਦ ਕੀਤਾ।

ਰਾਜਿੰਦਰ ਬਿਮਲ, ਰਮਨਦੀਪ ਸੰਧੂ, ਅਨਿਲਰਾਜ ਸ਼ਰਮਾ, ਪੱਪੀ ਪਿਆਸਾ ਨੇ ਸੇਵਾ ਕਾਰਜਾਂ ਵਿਚ ਭਰਪੂਰ ਹਿੱਸਾ ਲਿਆ।

# ਸਤਨਾਮ ਚਾਨਾ ਦੇ ਮਾਤਾ ਜੀ ਸੰਸਾਰ ਯਾਤਰਾ ਪੂਰੀ ਕਰ ਗਏ

ਸਾਡੇ ਮਿੱਤਰ ਪ੍ਰਸਿੱਧ ਪੱਤਰਕਾਰ ਵਿਭਿੰਨ ਸਾਹਿਤਕ ਸਮਾਜਕ ਸਰਗਰਮੀਆਂ ਦੇ ਰੂਹੇ ਰਵਾਂ ਸ੍ਰੀ ਸਤਨਾਮ ਚਾਨਾ ਦੇ ਪੂਜਨੀਕ ਮਾਤਾ-ਮਾਤਾ ਪ੍ਰੀਤਮ ਕੌਰ ਜੀ ੩ ਮਈ ੨੦੦੨ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਵਿਛੜੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਕੀਰਤਨ ਅਤੇ ਸ਼ਰਧਾਂਜਲੀ ਸਮਾਗਮ ਪਰਿਵਾਰ ਦੇ ਜੱਦੀ ਪਿੰਡ ਬੀਰ ਪਿੰਡ ਵਿਚ ਗੁਰਦੁਆਰਾ ਨਾਨਕ ਦਰਬਾਰ ਵਿਖੇ ੧੨ ਮਈ ੨੦੦੨ ਨੂੰ ਹੋਇਆ। ਬੀਰ ਪਿੰਡ ਨਕੋਦਰ ਤੋਂ ੩ ਕਿਲੋਮੀਟਰ ਦੂਰ ਨੂਰਮਹਿਲ ਸੜਕ ਉੱਤੇ ਹੈ। ਰਾਗੀ ਸਿੰਘਾਂ ਨੇ ਵੈਰਾਗਮਈ ਕੀਰਤਨ ਕੀਤਾ। ਜਲੰਧਰ ਚੰਡੀਗੜ੍ਹ ਨਕੋਦਰ ਆਦਿ ਥਾਵਾਂ ਤੋਂ ਭਾਰੀ ਗਿਣਤੀ ਵਿਚ ਲੇਖਕ, ਪੱਤਰਕਾਰ, ਸਿਆਸੀ ਨੇਤਾ ਅਤੇ ਐਨ.ਆਰ.ਆਈ. ਸਭਾ ਦੇ ਚੋਟੀ ਦੇ ਆਗੂ ਆਏ ਸਨ। ਸਤਨਾਮ ਚਾਨਾ ਐਨ.ਆਰ.ਆਈ. ਸਭਾ ਦੇ ਮੀਡੀਆ ਅਫ਼ਸਰ ਹਨ। ਆਏ ਸੱਜਣਾਂ ਨੇ ਭਾਵ ਭਿੰਨੀਆਂ ਸ਼ਰਧਾਂਜਲੀਆਂ ਅਰਪਿਤ ਕੀਤੀਆਂ। ਗੁਰੂ ਕਾ ਲੰਗਰ ਅਤੇ ਹੋਰ ਆਓ ਭਗਤ ਜਲ ਪਾਣੀ ਦਾ ਵਧੀਆ ਪ੍ਰਬੰਧ ਸੀ। ਮਾਤਾ ਜੀ ਦੇ ਸਪੁੱਤਰਾਂ ਸਤਨਾਮ ਸਿੰਘ ਚਾਨਾ, ਗੁਰਦੇਵ ਸਿੰਘ ਚਾਨਾ, ਦਵਿੰਦਰ ਸਿੰਘ ਚਾਨਾ ਵਲੋਂ ਆਈਆਂ ਸੰਗਤਾਂ ਰਿਸ਼ਤੇਦਾਰਾਂ ਮਿੱਤਰਾਂ ਤੇ ਸਨੇਹੀਆਂ ਦਾ ਧੰਨਵਾਦ ਕੀਤਾ ਗਿਆ।




*ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਭਾਪਾ ਪ੍ਰੀਤਮ ਸਿੰਘ ਜੀ ਨੂੰ ਦਿਲੀ ਵਿਖੇ ਫੈਲੋਸ਼ਿਪ ਪ੍ਰਦਾਨ ਕਰਦੇ ਹੋਏ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਅਤੇ ਪ੍ਰਸਿੱਧ ਲੇਖਕ ਸ. ਕਰਤਾਰ ਸਿੰਘ ਦੁਗਲ ਐਮ.ਪੀ.*

## ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਭਾਪਾ ਪ੍ਰੀਤਮ ਸਿੰਘ ਨੂੰ ਫੈਲੋਸ਼ਿਪ ਭੇਟ

ਲੁਧਿਆਣਾ ੩੦ ਮਈ—ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਪੰਜਾਬੀ ਭਵਨ ਦਿੱਲੀ ਵਿਖੇ ਭਾਪਾ ਪ੍ਰੀਤਮ ਸਿੰਘ ਨੂੰ ਅਕਾਡਮੀ ਦਾ ਸਰਵਉੱਚ ਸਨਮਾਨ ਫੈਲੋਸ਼ਿਪ ਇਕ ਸੰਖੇਪ ਪਰ ਪ੍ਰਭਾਵਸ਼ਾਲੀ ਸਮਾਗਮ ਦੌਰਾਨ ਭੇਟ ਕੀਤਾ। ਭਾਪਾ ਪ੍ਰੀਤਮ ਸਿੰਘ ਜੀ ਨੂੰ ਫੈਲੋਸ਼ਿਪ ਭੇਟ ਕਰਨ ਲਈ ਅਕਾਡਮੀ ਦੀ ਇਕ ਵਿਸ਼ੇਸ਼ ਟੀਮ ਪ੍ਰਧਾਨ ਡਾ. ਸੁਰਜੀਤ ਪਾਤਰ ਅਤੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਦੀ ਅਗਵਾਈ ਵਿਚ ਉਚੇਚੇ ਤੌਰ ਤੇ ਦਿੱਲੀ ਗਈ।

ਸਮਾਗਮ ਦੀ ਪ੍ਰਧਾਨਗੀ ਉੱਘੇ ਨਾਵਲਕਾਰ ਸ. ਕਰਤਾਰ ਸਿੰਘ ਦੁੱਗਲ (ਮੈਂਬਰ ਰਾਜ ਸਭਾ) ਨੇ ਕੀਤੀ। ਸਮਾਗਮ ਦੇ ਆਰੰਭ ਵਿਚ ਡਾ. ਸੁਰਜੀਤ ਪਾਤਰ ਨੇ ਸਵਾਗਤੀ ਸ਼ਬਦ ਕਹੇ ਅਤੇ ਉਨ੍ਹਾਂ ਨੇ ਫੈਲੋਸ਼ਿਪ ਦੇ ਪਿਛੋਕੜ ਬਾਰੇ ਦੱਸਦਿਆਂ ਕਿਹਾ ਕਿ ਪਹਿਲਾਂ ਫੈਲੋਸ਼ਿਪ ਉੱਘੇ ਨਾਵਲਕਾਰ ਨਾਨਕ ਸਿੰਘ ਨੂੰ ਉਦੋਂ ਦੇ ਰਾਸ਼ਟਰਪਤੀ ਸ੍ਰੀ ਐਸ. ਰਾਧਾ ਕ੍ਰਿਸ਼ਨਨ ਨੇ ਭੇਟ ਕੀਤੀ ਸੀ। ਉਨ੍ਹਾਂ ਕਿਹਾ ਕਿ ਅਸੀਂ ਭਾਪਾ ਪ੍ਰੀਤਮ ਸਿੰਘ ਦੇ ਬਹਾਨੇ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਆਪਣੀ ਜਿੰਦ ਜਾਨ ਤੇ ਰੱਤ ਦੇਣ ਵਾਲੇ ਜਜ਼ਬੇ ਦਾ ਸਨਮਾਨ ਕਰ ਰਹੇ ਹਾਂ। ਪੰਜਾਬੀ ਭਵਨ ਦੇ ਡਾਇਰੈਕਟਰ ਅਤੇ ਭਾਪਾ ਪ੍ਰੀਤਮ ਸਿੰਘ ਦੇ ਨਜ਼ਦੀਕੀ ਡਾ. ਕਰਨਜੀਤ ਸਿੰਘ ਨੇ ਭਾਪਾ ਜੀ ਦੀ ਤਲਿਸਮੀ ਤੇ ਬਹੁਪਰਤੀ ਸ਼ਖਸੀਅਤ ਬਾਰੇ ਗੱਲ ਕਰਦਿਆਂ ਕਿਹਾ ਕਿ ਭਾਪਾ ਪ੍ਰੀਤਮ ਸਿੰਘ ਦਾ ਸਨਮਾਨ ਅਸਲ ਵਿਚ ਸੋਹਣੀ ਪੰਜਾਬੀ ਪੁਸਤਕ ਦਾ ਸਨਮਾਨ ਹੈ। ਉਨ੍ਹਾਂ ਕਿਹਾ ਕਿ ਭਾਪਾ ਜੀ ਦਾ ਪਹਿਲਾ ਇਸ਼ਕ ਵਧੀਆ ਕਿਤਾਬ ਛਾਪਣਾ ਅਤੇ ਦੂਜਾ ਇਸ਼ਕ ਕਿਤਾਬ ਨੂੰ ਪਾਠਕ ਤੱਕ ਪਹੁੰਚਾਉਣਾ ਰਿਹਾ ਹੈ। ਡਾ. ਸਤਿੰਦਰ ਸਿੰਘ ਨੂਰ ਨੇ ਕਿਹਾ ਕਿ ਭਾਪਾ ਪ੍ਰੀਤਮ ਸਿੰਘ ਨੇ ਪੰਜਾਬੀ ਵਿਚ ਪੁਸਤਕ ਪ੍ਰਕਾਸ਼ਨ ਦੇ ਉੱਚੇ ਮਿਆਰ ਸਥਾਪਿਤ ਕੀਤੇ ਜਿਸ ਨਾਲ ਹੋਰ ਪ੍ਰਕਾਸ਼ਕਾਂ ਨੂੰ ਵੀ ਪ੍ਰੇਰਣਾ ਮਿਲੀ। ਉਨ੍ਹਾਂ ਦੱਸਿਆ ਕਿ ਭਾਪਾ ਜੀ ਨੇ ਪਹਿਲੇ ਪਹਿਲ ਕਵਿਤਾ ਵੀ ਲਿਖੀ ਪਰ ਮਗਰੋਂ ਉਨ੍ਹਾਂ ਨੇ ਆਪਣੀ ਕਾਵਿਕਤਾ ਨੂੰ ਪੁਸਤਕ ਵਿਚ ਰੂਪਾਂਤਰਿਤ ਕਰ ਦਿੱਤਾ ਅਤੇ ਕਵਿਤਾ ਵਰਗੀ ਸ਼ਿੱਦਤ ਨਾਲ ਹੀ ਪ੍ਰਕਾਸ਼ਨਾ ਦਾ ਕੰਮ ਕੀਤਾ। ਉਨ੍ਹਾਂ ਕਿਹਾ ਕਿ ਭਾਪਾ ਪ੍ਰੀਤਮ ਸਿੰਘ ਪ੍ਰਕਾਸ਼ਨ ਦੇ ਕਲਾਕਾਰ ਹਨ ਵਪਾਰੀ ਨਹੀਂ। ਉਨ੍ਹਾਂ ਤੋਂ ਇਲਾਵਾ ਉੱਘੇ ਕਥਾਕਾਰ ਗੁਲਜ਼ਾਰ ਸਿੰਘ ਸੰਧੂ ਅਤੇ ਪੰਜਾਬੀ ਅਕਾਡਮੀ ਦਿੱਲੀ ਦੇ ਸਕੱਤਰ ਡਾ. ਰਵੇਲ ਸਿੰਘ ਨੇ ਵੀ ਭਾਪਾ ਪ੍ਰੀਤਮ ਸਿੰਘ ਦੀ ਸ਼ਖਸੀਅਤ ਦੇ ਕੁਝ ਹੋਰ ਪਹਿਲੂਆਂ ਬਾਰੇ ਚਾਨਣਾ ਪਾਇਆ। ਉਪਰੰਤ ਭਾਪਾ ਪ੍ਰੀਤਮ ਸਿੰਘ ਜੀ ਨੂੰ ਸ. ਕਰਤਾਰ ਸਿੰਘ ਦੁੱਗਲ ਨੇ ਦੋਸ਼ਾਲਾ, ਪ੍ਰਮਾਣ-ਪੱਤਰ, ਅਕਾਡਮੀ ਦੀਆਂ ਪੁਸਤਕਾਂ ਦਾ ਇਕ ਸੈੱਟ ਅਤੇ ਇੱਕੀ ਹਜ਼ਾਰ ਦੀ ਸਨਮਾਨ ਰਾਸ਼ੀ ਦੀ ਥੈਲੀ ਭੇਟ ਕੀਤੀ।

ਭਾਪਾ ਪ੍ਰੀਤਮ ਸਿੰਘ ਨੇ ਇਸ ਮੌਕੇ ਬੋਲਦਿਆਂ ਦੱਸਿਆ

ਕਿ ਮੈਂ ਇਹ ਫੈਲੋਸ਼ਿਪ ਲੈਣ ਤੋਂ ਝਿਜਕਦਾ ਸਾਂ ਕਿਉਂਕਿ ਮੈਨੂੰ ਚੰਗਾ ਨਹੀਂ ਲਗਦਾ ਕਿ ਸਨਮਾਨ ਉਪਰੰਤ ਮੇਰੀ ਪ੍ਰਸ਼ੰਸਾ ਦੇ ਪੁਲ ਬੰਨ੍ਹੇ ਜਾਣ ਅਤੇ ਵਾਧੂ ਗੁਣਗਾਨ ਕੀਤਾ ਜਾਵੇ। ਉਨ੍ਹਾਂ ਕਿਹਾ ਮੇਰੇ ਗੁਣ ਅਸਲ ਵਿਚ ਮੇਰੇ ਸੰਗੀ ਸਾਥੀਆਂ ਦੇ ਗੁਣ ਹਨ। ਭਾਵੇਂ ਮੇਰੀ ਤਾਰੀਫ਼ ਕੀਤੀ ਗਈ ਹੈ, ਪਰ ਮੈਂ 'ਸਾਰਾ ਕੁਝ ਤੁਹਾਡੀ ਹੀ ਅਗਵਾਈ ਅਤੇ ਨਿਰਦੇਸ਼ਨਾ 'ਚ ਸਿਖਿਆ ਹੈ। ਉਨ੍ਹਾਂ ਕਿਹਾ ਕਿ ਹਾਂ, ਮੈਂ ਸਿਰੜੀ ਜ਼ਰੂਰ ਹਾਂ ਅਤੇ ਜਦੋਂ ਤੱਕ ਮੇਰਾ ਵਿੱਢਿਆ ਕੰਮ ਖਤਮ ਨਹੀਂ ਹੋ ਜਾਂਦਾ ਉਦੋਂ ਤੱਕ ਸੌਂਦਿਆਂ ਜਾਗਦਿਆਂ ਉਹ ਕੰਮ ਹੀ ਮੇਰੇ ਚੇਤਨ-ਅਵਚੇਤਨ ਤੇ ਹਾਵੀ ਰਹਿੰਦਾ ਹੈ। ਆਪਣੀ ਗੱਲ ਉਨ੍ਹਾਂ ਇਕ ਕਾਵਿ ਤੁਕ ਨਾਲ ਖਤਮ ਕੀਤੀ—"ਖਸ ਖਸ ਜਿੰਨੀ ਕਦਰ ਨ ਮੇਰੀ, ਸਾਹਿਬ ਨੂੰ ਵਡਿਆਈਆਂ, ਮੈਂ ਗਲੀਆਂ ਦਾ ਕੂੜਾ ਕਰਕਟ, ਚੁੱਕ ਗਲ ਲਾਇਆ ਸਾਈਆਂ।" ਆਪਣੇ ਭਾਸ਼ਣ ਦੇ ਅਖ਼ੀਰ ਤੇ ਭਾਪਾ ਜੀ ਨੇ ਸਨਮਾਨ ਰਾਸ਼ੀ, ਧੰਨਵਾਦ ਸਹਿਤ ਵਾਪਸ ਕਰ ਦਿੱਤੀ।

ਪ੍ਰਧਾਨਗੀ ਭਾਸ਼ਣ ਦਿੰਦਿਆਂ ਸ. ਕਰਤਾਰ ਸਿੰਘ ਦੁੱਗਲ ਨੇ ਭਾਪਾ ਪ੍ਰੀਤਮ ਸਿੰਘ ਨੂੰ ਪ੍ਰਕਾਸ਼ਨ ਵਾਸਤੇ ਇਸ਼ਕ ਦਾ ਮੁਜੱਸਮਾ ਕਿਹਾ। ਉਨ੍ਹਾਂ ਕਿਹਾ ਕਿ ਮੇਰੀਆਂ ਕਿਤਾਬਾਂ ਬਕਾਇਦਾ ਚਾਰ ਜ਼ੁਬਾਨਾਂ ਵਿਚ ਛਪਦੀਆਂ ਹਨ ਪਰ ਸਭ ਤੋਂ ਖੂਬਸੂਰਤ ਕਿਤਾਬ ਪੰਜਾਬੀ ਵਿਚ ਛਪਦੀ ਹੈ ਜਿਹੜੀ ਨਵਯੁਗ ਛਾਪਦਾ ਹੈ। ਉਨ੍ਹਾਂ ਅੰਤਰ-ਰਾਸ਼ਟਰੀ ਪੁਸਤਕ ਮੇਲਿਆਂ ਦੇ ਹਵਾਲੇ ਨਾਲ ਕਿਹਾ ਕਿ ਬਾਹਰਲੇ ਪ੍ਰਕਾਸ਼ਨ ਨਵਯੁਗ ਪਬਲਿਸ਼ਰਜ਼ ਦੀਆਂ ਛਪੀਆਂ ਪੰਜਾਬੀ ਕਿਤਾਬਾਂ ਦੇਖ ਕੇ ਆਪਣੀਆਂ ਕਿਤਾਬਾਂ ਭਾਰਤ ਵਿਚ ਛਪਵਾਉਣ ਦੀ ਇੱਛਾ ਜ਼ਾਹਰ ਕਰਦੇ ਹਨ। ਉਨ੍ਹਾਂ ਕਿਹਾ ਕਿ ਵੱਡੇ-ਵੱਡੇ ਇਨਾਮ ਸਨਮਾਨ ਹਾਸਲ ਕਰਨ ਵਾਲੇ ਲੇਖਕਾਂ ਦੀ ਸਫ਼ਲਤਾ ਪਿੱਛੇ ਇਕ-ਚੁਥਾਈ ਯੋਗਦਾਨ ਭਾਪਾ ਪ੍ਰੀਤਮ ਸਿੰਘ ਵਲੋਂ ਉਨ੍ਹਾਂ ਦੀਆਂ ਛਾਪੀਆਂ ਖੂਬਸੂਰਤ ਕਿਤਾਬਾਂ ਦਾ ਵੀ ਹੁੰਦਾ ਹੈ। ਉਨ੍ਹਾਂ ਪੰਜਾਬੀ ਸਾਹਿਤ ਅਕਾਡਮੀ ਨੂੰ ਫੈਲੋਸ਼ਿਪ ਵਾਸਤੇ ਭਾਪਾ ਪ੍ਰੀਤਮ ਸਿੰਘ ਨੂੰ ਚੁਣਨ ਤੇ ਮੁਬਾਰਕਾਂ ਪੇਸ਼ ਕੀਤੀਆਂ। ਇਸ ਸਮਾਗਮ ਦਾ ਮੰਚ ਸੰਚਾਲਨ ਪ੍ਰੋ. ਰਵਿੰਦਰ ਭੱਠਲ ਜਨਰਲ ਸਕੱਤਰ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ ਕੀਤਾ ਅਤੇ ਅਖ਼ੀਰ ਵਿਚ ਧੰਨਵਾਦੀ ਸ਼ਬਦ ਪ੍ਰਿੰ. ਪ੍ਰੇਮ ਸਿੰਘ ਬਜਾਜ ਨੇ ਕਹੇ। ਇਸ ਸਮਾਗਮ ਵਿਚ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵੱਲੋਂ ਡਾ. ਗੁਰਇਕਬਾਲ ਸਿੰਘ, ਡਾ. ਸੁਰਜੀਤ, ਸ੍ਰੀ ਜਨਮੇਜਾ ਸਿੰਘ ਜੌਹਲ ਅਤੇ ਸ੍ਰੀ ਸੁਰਿੰਦਰ ਕੈਲੇ ਨੇ ਵੀ ਸ਼ਿਰਕਤ ਕੀਤੀ। ਹੋਰਨਾਂ ਤੋਂ ਇਲਾਵਾ ਇਸ ਸਨਮਾਨ-ਸਮਾਗਮ ਵਿਚ ਡਾ. ਭਗਵਾਨ ਜੋਸ਼, ਡਾ. ਗੁਰਬਚਨ ਸਿੰਘ ਭੁੱਲਰ, ਡਾ. ਮਨਮੋਹਨ, ਡਾ. ਵਨੀਤਾ, ਸ੍ਰੀ ਐਸ. ਬਲਵੰਤ, ਸ੍ਰੀਮਤੀ ਬਚਿੰਤ ਕੌਰ, ਨਿਰੂਪਮਾ ਦੱਤ, ਸ੍ਰੀਮਤੀ ਕਾਨ੍ਹਾ ਸਿੰਘ, ਸ੍ਰੀ ਰਮੇਸ਼ ਸ਼ਰਮਾ, ਚਰਨਜੀਤ ਚੰਨ ਅਤੇ ਅਨੁਵਾਦਕ ਸ. ਦਰਸ਼ਨ ਸਿੰਘ ਵੀ ਪਹੁੰਚੇ ਹੋਏ ਸਨ।

## ਗੁਰਭਜਨ ਗਿੱਲ ਨਾਲ ਰੂ-ਬ-ਰੂ ਅਤੇ ਸਨਮਾਨ ਸਮਾਰੋਹ

ਪਿਛਲੇ ਦਿਨੀਂ ਲਿਖਾਰੀ ਸਭਾ ਬਰਨਾਲਾ (ਰਜਿ.) ਵਲੋਂ ਐਸ.ਡੀ. ਸੀਨੀਅਰ ਸੈਕੰਡਰੀ ਸਕੂਲ, ਬਰਨਾਲਾ ਵਿਖੇ ਪੰਜਾਬੀ ਦੇ ਪ੍ਰਸਿੱਧ ਸ਼ਾਇਰ ਗੁਰਭਜਨ ਗਿੱਲ ਨਾਲ ਰੂ-ਬ-ਰੂ, ਕਵੀ ਦਰਬਾਰ ਅਤੇ ਸਨਮਾਨ ਸਮਾਰੋਹ ਕਰਵਾਇਆ ਗਿਆ। ਜਿਸਦੀ ਪ੍ਰਧਾਨਗੀ ਉੱਘੇ ਨਾਟਕਕਾਰ ਪ੍ਰੋ. ਅਜਮੇਰ ਸਿੰਘ ਔਲਖ ਨੇ ਕੀਤੀ ਅਤੇ ਮੁੱਖ ਮਹਿਮਾਨ ਪ੍ਰਵਾਸੀ ਗਲਪਕਾਰ ਹਰਜੀਤ ਅਟਵਾਲ (ਇੰਗਲੈਂਡ) ਸਨ।

ਪੰਜਾਬੀ ਕਵੀ ਗੁਰਭਜਨ ਗਿੱਲ ਦੀ ਜਾਣ ਪਛਾਣ ਕਰਵਾਉਂਦਿਆਂ ਪ੍ਰੋਫੈਸਰ ਰਵਿੰਦਰ ਭੱਠਲ ਨੇ ਕਿਹਾ ਕਿ ਗਿੱਲ ਸਹਿਜ ਮਤੇ ਦਾ ਕਵੀ ਹੈ। ਉਸਦੀ ਸ਼ਾਇਰੀ ਵਿੱਚ ਪੋਢੂ ਉਦਰੇਵਾਂ ਹੈ। ਸੁਵਰਨ ਸਿੰਘ ਵਿਰਕ (ਸਿਰਸਾ) ਦਾ ਲਿਖਿਆ ਪੇਪਰ ਪੜ੍ਹਦਿਆਂ ਬਿੱਕਰ ਸਿੰਘ ਸਿੱਧੂ ਨੇ ਕਿਹਾ ਕਿ ਗਿੱਲ ਕਵਿਤਾਵਾਂ, ਗੀਤਾਂ ਵਿਚ ਵਿਰਸੇ ਅਤੇ ਵਰਤਮਾਨ ਨਾਲ ਤੁਰ ਰਿਹਾ ਹੈ। ਉਹ ਨਿਪੁਣ ਗੀਤਕਾਰ ਅਤੇ ਗ਼ਜ਼ਲਗੋ ਹੈ। ਡਾ. ਜੋਗਿੰਦਰ ਸਿੰਘ ਨਿਰਾਲਾ ਨੇ ਆਪਣਾ ਪੇਪਰ ਪੜ੍ਹਦਿਆਂ ਆਖਿਆ ਕਿ ਗਿੱਲ ਮਾਅਰਕੇਬਾਜ਼ ਕਵੀਆਂ ਵਾਂਗ ਇਨਕਲਾਬ ਲਿਆਉਣ ਦੀ ਗੱਲ ਨਹੀਂ ਕਰਦਾ। ਉਹ ਅਤਿ ਦਾ ਭਾਵੁਕ ਸੰਵੇਦਨਸ਼ੀਲ ਅਤੇ ਨਿਆਸਰੇ ਲੋਕਾਂ ਲਈ ਦਿਲ ਵਿੱਚ ਦਰਦ ਰੱਖਣ ਵਾਲਾ ਕਵੀ ਹੈ।

ਗੁਰਭਜਨ ਗਿੱਲ ਨੇ ਖੁਦ ਆਪਣੀ ਸ਼ਾਇਰੀ ਦੀ ਬਾਲ-ਵਰੇਸ ਤੋਂ ਢਲਦੀ ਦੁਪਹਿਰ ਦੇ ਜਲੌਅ ਤੱਕ ਦੇ ਸਫ਼ਰ ਦੀ ਦਾਸਤਾਨ ਸਰਲ ਲੇਕਿਨ ਕਲਾਤਮਿਕ ਸ਼ਬਦਾਂ ਵਿਚ ਬਿਆਨ ਕੀਤੀ ਹੈ। ਗੁਰਭਜਨ ਗਿੱਲ ਨੇ ਸਰੋਤਿਆਂ ਨਾਲ ਸੰਵਾਦ ਰਚਾਉਂਦਿਆਂ ਕਿਹਾ ਕਿ ਮੈਂ ਸਰਲ ਤੇ ਲੋਕ-ਪੱਖੀ ਲਿਖਣ ਵਿਚ ਵਿਸ਼ਵਾਸ ਕਰਦਾ ਹਾਂ। ਮੈਂ ਇਸ ਸਮਾਜ ਨੂੰ ਹੋਰ ਖੂਬਸੂਰਤ ਬਣਿਆ ਵੇਖਣਾ ਚਾਹੁੰਦਾ ਹਾਂ। ਸ੍ਰੀ ਗਿੱਲ ਨੇ ਸਰਵ ਸ੍ਰੀ ਨਿਰੰਜਨ ਸ਼ਰਮਾ ਸੇਖਾ, ਡਾ. ਤੇਜਾ ਸਿੰਘ ਤਿਲਕ, ਡਾ. ਰਾਜ ਕੁਮਾਰ ਗਰਗ, ਬਿੱਕਰ ਸਿੰਘ ਸਿੱਧੂ, ਨਾਵਲਕਾਰ ਬਸੰਤ ਕੁਮਾਰ ਰਤਨ, ਕਹਾਣੀਕਾਰ ਜਸਵੰਤ ਕਾਇਲ ਦੇ ਪ੍ਰਸ਼ਨਾਂ ਦੇ ਉੱਤਰ ਬਹੁਤ ਹੀ ਉਸਾਰੂ ਢੰਗ ਨਾਲ ਦਿੱਤੇ। ਸ੍ਰੀ ਜਿੰਦਰ (ਸੰਪਾਦਕ 'ਸ਼ਬਦ') ਨੇ ਪ੍ਰਵਾਸੀ ਲੇਖਕ ਹਰਜੀਤ ਅਟਵਾਲ ਦੀ ਜਾਣ-ਪਛਾਣ ਕਰਾਉਂਦਿਆਂ ਉਹਨਾਂ ਦੇ ਨਾਲ ਨਾਵਲ 'ਵਨ ਵੇਅ' ਦੀ ਵਿਸ਼ੇਸ਼ ਚਰਚਾ ਕੀਤੀ। ਇਸ ਮੌਕੇ 'ਸਰਦਾਰਨੀ ਹਰਿਲਾਭ ਕੌਰ ਰੁਪਾਲ ਯਾਦਗਾਰੀ ਪੁਰਸਕਾਰ' ਰੋਪੜ ਦੀ ਲੇਖਿਕਾ




*ਲਿਖਾਰੀ ਸਭਾ ਬਰਨਾਲਾ ਵਲੋਂ ਸੂਬਾ ਸੁਰਿੰਦਰ ਕੌਰ ਖਰਲ ਨੂੰ ਸਨਮਾਨਿਤ ਕਰਦਿਆਂ ਖਬਿਓਂ ਹਰਜੀਤ ਅਟਵਾਲ, ਅਜਮੇਰ ਔਲਖ, ਗੁਰਭਜਨ ਗਿੱਲ, ਭਗਵੰਤ ਸਿੰਘ, ਪ੍ਰੀਤਮ ਸਿੰਘ ਰਾਹੀ ਆਦਿ*

ਸ੍ਰੀਮਤੀ ਸੁਰਿੰਦਰ ਕੌਰ ਖਰਲ ਨੂੰ ਪ੍ਰਦਾਨ ਕੀਤਾ ਗਿਆ।

ਸਨਮਾਨ ਕਰਨ ਦੀ ਰਸਮ ਪ੍ਰਧਾਨਗੀ ਮੰਡਲ ਵਿਚ ਸ਼ਾਮਿਲ ਸ. ਅਜਮੇਰ ਸਿੰਘ ਔਲਖ, ਪ੍ਰੋ. ਪ੍ਰੀਤਮ ਸਿੰਘ ਰਾਹੀ, ਡਾ. ਜੋਗਿੰਦਰ ਸਿੰਘ ਨਿਰਾਲਾ, ਵੇਦ ਪ੍ਰਕਾਸ਼ ਸਹਿਜਪਾਲ, ਹਰਜੀਤ ਅਟਵਾਲ, ਪ੍ਰੋ. ਗੁਰਭਜਨ ਗਿੱਲ ਨੇ ਸਾਂਝੇ ਤੌਰ 'ਤੇ ਅਦਾ ਕੀਤੀ। ਇਸ ਮੌਕੇ ਕਵੀ ਦਰਬਾਰ ਵੀ ਹੋਇਆ ਜਿਸ ਵਿੱਚ ਰਾਮ ਸਿੰਘ ਚਾਹਲ, ਸਰਬਜੀਤ ਔਲਖ, ਗੁਰਪ੍ਰੀਤ, ਦੇਵਨੀਤ, ਪ੍ਰੀਤਮ ਸਿੰਘ ਰਾਹੀ, ਬੂਟਾ ਸਿੰਘ ਚੌਹਾਨ, ਗੁਰਪਾਲ ਸਿੰਘ ਨੂਰ, ਪ੍ਰੋ. ਰਵਿੰਦਰ ਭੱਠਲ, ਪਰਮਜੀਤ ਮਾਨ, ਰਜਿੰਦਰ ਸ਼ੌਕੀ, ਗੁਰਮੇਲ ਮੂਰਤੀਕਾਰ, ਸੁਰਜੀਤ ਦਿਹੜ, ਤਰਸੇਮ, ਜੰਗ ਸਿੰਘ ਫੱਟੜ, ਭੁਪਿੰਦਰ ਬੇਦੀ, ਪ੍ਰੇਮ ਸਿੰਘ ਮਸਤਾਨਾ, ਜਸਵੀਰ ਸਿੱਧੂ, ਮਲਵਿੰਦਰ ਸ਼ਾਇਰ, ਅਨਿਲ ਸ਼ੋਰੀ, ਜਸਵੀਰ ਦੀਦਾਰਗੜ੍ਹ, ਗੁਰਚਰਨ ਬੱਦੋਵਾਲੀਆ ਆਦਿ ਨੇ ਭਾਗ ਲਿਆ। ਬਾਅਦ ਵਿੱਚ ਨਿਰੰਜਨ ਸਿੰਘ ਚੀਮਾ ਲਾਇਬਰੇਰੀ, ਦੀਦਾਰਗੜ੍ਹ ਵਲੋਂ ਪ੍ਰੋ. ਪ੍ਰੀਤਮ ਸਿੰਘ ਰਾਹੀ ਦਾ ਸਨਮਾਨ ਵੀ ਕੀਤਾ ਗਿਆ।

ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ ਸ੍ਰੀ ਰਾਮ ਸਰੂਪ ਅਣਖੀ, ਕਰਮ ਚੰਦ ਰਿਸ਼ੀ, ਨਰਿੰਦਰ ਸਿੰਘ ਘਈ, ਪਵਨ ਪਰਿੰਦਾ, ਕੌਰ ਚੰਦ ਸ਼ਰਮਾ, ਗੁਰਦਰਸ਼ਨ ਸਿੰਘ ਅਕਾਲੀ, ਹਰਦਿਆਲ ਸਿੰਘ ਰੁਪਾਲ ਆਦਿ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਮੰਚ ਸੰਚਾਲਨ ਸਭਾ ਦੇ ਜਨਰਲ ਸਕੱਤਰ ਪੱਤਰਕਾਰ ਸ੍ਰੀ ਜਗੀਰ ਸਿੰਘ ਜਗਤਾਰ ਨੇ ਕੀਤਾ। ਸ਼ਾਇਰ ਜੈ ਕ੍ਰਿਸ਼ਨ ਕੌਸ਼ਲ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ।

## ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ੫ ਹੋਰ ਪੰਥਕ ਕਵੀ ਸਨਮਾਨਿਤ

ਲੁਧਿਆਣਾ—ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ਬੀਤੇ ਦਿਨੀਂ ਗੁਰਦੁਆਰਾ ਬੇਗਮਪੁਰਾ ਭੋਰਾ ਸਾਹਿਬ ਨਾਨਕਸਰ (ਕਲੇਰਾਂ) ਵਿਖੇ ਇਕ ਮਹਾਨ ਕਵੀ ਦਰਬਾਰ ਕਰਵਾਇਆ ਗਿਆ, ਜਿਸ ਵਿਚ ਸਰਵਸ੍ਰੀ ਮਾਸਟਰ ਅਮਰੀਕ ਸਿੰਘ (ਸਿਰਸਾ), ਗੁਰਦਿਆਲ ਸਿੰਘ ਪ੍ਰੀਤ (ਸਿਰਸਾ), ਬਲਵਿੰਦਰ ਸਿੰਘ ਸੰਧਾ (ਕੈਥਲ), ਫ਼ਕੀਰ ਚੰਦ ਤੁਲੀ (ਜਲੰਧਰ) ਅਤੇ ਪ੍ਰੋ. ਕਰਤਾਰ ਸਿੰਘ ਕਾਲੜਾ (ਲੁਧਿਆਣਾ) ਨੂੰ ਸਿਰੋਪਾਓ, ਸ਼ਾਨਦਾਰ ਯਾਦਗਾਰੀ ਚਿੰਨ੍ਹ, ਸਨਮਾਨ ਪੱਤਰ, ਨੋਟ-ਬੁੱਕ, ਕਲਮ ਅਤੇ ਵਿਸ਼ੇਸ਼ ਧਨ-ਰਾਸ਼ੀ ਦੇ ਕੇ ਸਨਮਾਨਿਤ ਕੀਤਾ ਗਿਆ। ਇਹ ਵਿਸ਼ੇਸ਼ ਸਨਮਾਨ ਸੰਤ ਬਾਬਾ ਜਗਰੂਪ ਸਿੰਘ ਜੀ ਨੇ ਕਵੀਆਂ ਨੂੰ ਭੇਟ ਕੀਤਾ।

ਕਵੀ ਦਰਬਾਰ ਵਿਚ ਉਪਰੋਕਤ ਕਵੀਆਂ ਤੋਂ ਇਲਾਵਾ ਸਰਵਸ੍ਰੀ ਤਰਲੋਕ ਸਿੰਘ ਦੀਵਾਨਾ (ਅੰਮ੍ਰਿਤਸਰ), ਜੋਗਿੰਦਰ ਸਿੰਘ ਕੰਗ (ਲੁਧਿਆਣਾ), ਸੁਰਜੀਤ ਸਿੰਘ ਸਾਜਨ (ਲੁਧਿਆਣਾ), ਅਮਰ ਸਿੰਘ ਸ਼ਮਸ਼ੇਰ (ਲੁਧਿਆਣਾ), ਹਰਦੇਵ

ਸਿੰਘ ਕਲਸੀ (ਲੁਧਿਆਣਾ), ਗੁਰਚਰਨ ਸਿੰਘ (ਲੁਧਿਆਣਾ), ਤਰਲੋਕ ਸਿੰਘ ਗੁੰਚਾ (ਰੋਪੜ), ਬਲਵੰਤ ਸਿੰਘ ਸਨੇਹੀ (ਰੋਪੜ), ਸੁਸ਼ੀਲ ਕੁਮਾਰ ਅਮਨ (ਰੋਪੜ), ਪ੍ਰੀਤਮ ਸਿੰਘ ਪੰਛੀ (ਪਟਿਆਲਾ) ਅਤੇ ਅਜੀਤ ਸਿੰਘ ਖਾਲਸਾ (ਸੰਗਰੂਰ) ਨੇ ਭਾਗ ਲਿਆ। ਪੰਜਾਬੀ ਕਵੀ ਸਭਾ ਦੇ ਚੇਅਰਮੈਨ ਡਾ. ਗੁਰਚਰਨ ਸਿੰਘ ਸੇਕ ਨੇ ਸਟੇਜ ਸਕੱਤਰੀ ਬਾਖੂਬ ਨਿਭਾਈ। ਇਸ ਨਾਲ ਕਵੀ ਸਭਾ ਵਲੋਂ ਸਨਮਾਨਿਤ ਕਵੀਆਂ ਦੀ ਗਿਣਤੀ ੬੧ ਹੋ ਗਈ ਹੈ।

*—ਰਿਪੋਰਟਰ ਜੋਗਿੰਦਰ ਸਿੰਘ ਕੰਗ*

## ਸਿਰਜਣਾ ਕੇਂਦਰ ਕਪੂਰਥਲਾ (ਰਜਿ.) ਦੀ ਸਲਾਨਾ ਚੋਣ

ਸਾਹਿਤਕ ਗਤੀਵਿਧੀਆਂ ਵਿਚ ਮਸ਼ਹੂਰ ਸੰਸਥਾ ਸਿਰਜਣਾ ਕੇਂਦਰ ਕਪੂਰਥਲਾ ਦੀ ਸਲਾਨਾ ਚੋਣ ਸੰਬੰਧੀ ਇਕੱਤਰਤਾ ੨੬ ਮਈ ੨੦੦੨ ਦਿਨ ਐਤਵਾਰ ਸਰਕਾਰੀ ਕਾਲਜ ਕਪੂਰਥਲਾ ਵਿਖੇ ਹੋਈ। ਪਿਛਲੇ ਵਰ੍ਹੇ ਚੁਣੀ ਹੋਈ ਟੀਮ (ਪ੍ਰਧਾਨ ਡਾ. ਗੁਰਬਖਸ਼ ਸਿੰਘ ਭੰਡਾਲ ਅਤੇ ਜਨਰਲ ਸਕੱਤਰ ਜਨਾਬ ਕੰਵਲ ਇਮਤਿਆਜ਼) ਵਲੋਂ ਕੇਂਦਰ ਦੇ ਕਾਰਜਾਂ ਪ੍ਰਤੀ ਤਨਦੇਹੀ ਨਾਲ ਪੁਗਾਏ ਕੌਲ ਦੀ ਸਮੂਹ ਮੈਂਬਰਾਂ ਵਲੋਂ ਭਰਪੂਰ ਸ਼ਲਾਘਾ ਕੀਤੀ। ਜਨਰਲ ਸਕੱਤਰ ਹੁਰਾਂ ਵਲੋਂ ਬੀਤੇ ਵਰ੍ਹੇ ਦੀਆਂ ਕਾਰਗੁਜ਼ਾਰੀਆਂ ਤੇ ਝਾਤ ਪਾਉਂਦੀ ਸਲਾਨਾ ਸੰਖੇਪ ਰਿਪੋਰਟ ਪੜ੍ਹੀ ਗਈ। ਹਾਜ਼ਰ ਮੈਂਬਰਾਂ ਨੇ ਕਰਵਾਏ ਗਏ ਸਮਾਗਮਾਂ ਵਿਚ ਰਹਿ ਗਈਆਂ ਕੁਝ ਘਾਟਾਂ ਅਤੇ ਢੇਰ ਸਾਰੀਆਂ ਪ੍ਰਾਪਤੀਆਂ ਪ੍ਰਤੀ ਆਪੋ ਆਪਣੇ ਵਿਚਾਰ ਪੇਸ਼ ਕੀਤੇ। ਸੰਵਿਧਾਨਿਕ ਤੌਰ ਤੇ ਸਾਲ ੨੦੦੨-੦੩ ਵਾਸਤੇ ਸਰਬਸੰਮਤੀ ਨਾਲ ਚੁਣੀ ਗਈ ਨਵੀਂ ਟੀਮ ਵਿਚ ਪ੍ਰਧਾਨ ਪ੍ਰੋ. ਕੁਲਵੰਤ ਸਿੰਘ ਔਜਲਾ, ਸੀਨੀਅਰ ਮੀਤ ਪ੍ਰਧਾਨ ਸੁਖਦੇਵ ਸਿੰਘ ਸਿੱਧੂ, ਮੀਤ ਪ੍ਰਧਾਨ ਨਿਰਮਲ ਸਿੰਘ ਭੰਡਾਲ, ਜਨਰਲ ਸਕੱਤਰ ਹਰਵਿੰਦਰ ਭੰਡਾਲ, ਸਕੱਤਰ ਅਸ਼ਵਨੀ ਟਿੱਬਾ। ਕਾਰਜਕਾਰਨੀ ਵਿਚ ਪ੍ਰੋ. ਗੁਰਬਖਸ਼ ਭੰਡਾਲ, ਕੰਵਰ ਇਮਤਿਆਜ਼, ਜੰਗ ਬਹਾਦਰ ਸਿੰਘ ਘੁੰਮਣ, ਤਸਕੀਨ, ਸੁੱਚਾ ਸਿੰਘ ਦਾਗ ਅਤੇ ਪ੍ਰੈਸ ਸਕੱਤਰ ਸ੍ਰੀ ਰੂਪ ਦਬੁਰਜੀ ਨੂੰ ਚੁਣਨ ਤੋਂ ਬਾਅਦ ਕੈਸ਼ੀਅਰ ਦੀ ਸੇਵਾ ਕੰਵਰ ਇਕਬਾਲ ਦੇ ਹਿੱਸੇ ਆਈ। ਇਕੱਤਰਤਾ ਵਿਚ ਹੋਰਨਾਂ ਤੋਂ ਇਲਾਵਾ ਗੁਰਮੁਖ ਫਤਹਿਪੁਰੀ, ਸੰਤੋਖ ਮੱਲ੍ਹੀ, ਜਸਵੰਤ ਖਡੂਰ ਸਾਹਿਬ, ਗੁਰਬੀਰ ਸਿੰਘ, ਕਿਰਨਜੀਤ ਬਸਰਾ, ਤੇਜਬੀਰ ਸਿੰਘ, ਅਵਤਾਰ ਭੰਡਾਲ, ਡਾ. ਹਰਭਜਨ ਸਿੰਘ, ਡਾ. ਸੈਲੇਸ਼ ਅਤੇ ਚਰਚਿਤ ਸ਼ਾਇਰ ਕੰਵਲਜੀਤ ਭੁੱਲਰ ਵਿਸ਼ੇਸ਼ ਤੌਰ ਤੇ ਹਾਜ਼ਰ ਸਨ। ਕਵੀ ਦਰਬਾਰ ਦਾ ਮਾਹੌਲ ਸਿਰਜਦਿਆਂ ਹਾਜ਼ਰ ਕਵੀਆਂ ਨੇ ਆਪੋ ਆਪਣਾ ਕਲਾਮ ਪੇਸ਼ ਕੀਤਾ। ਸਮੂਹ ਮੈਂਬਰਾਂ ਦਾ ਧੰਨਵਾਦ ਕਰਦਿਆਂ ਹੋਇਆਂ ਅੰਤ ਵਿਚ ਪ੍ਰੋ. ਕੁਲਵੰਤ ਸਿੰਘ ਔਜਲਾ ਨੇ ਪੂਰੀ ਗੰਭੀਰਤਾ ਨਾਲ ਕੇਂਦਰ ਨੂੰ ਬਣਦਾ ਸਹਿਯੋਗ ਦੇਣ ਦਾ ਪ੍ਰਣ ਕੀਤਾ।

*—ਕੰਵਰ ਇਕਬਾਲ*

## ੧੦੮ ਸਾਲ ਦੀ ਉਮਰ ਦੇ 'ਸੋਧੀ ਬਾਬਾ' ਜੀ ਚੜ੍ਹਾਈ ਕਰ ਗਏ

ਪਿੰਡ ਡੈਹਰ ਮੁੰਡੀਆਂ (ਨੇੜੇ ਚਮਕੌਰ ਸਾਹਿਬ ਜ਼ਿਲ੍ਹਾ ਰੂਪਨਗਰ) ਵਿਖੇ ਬਾਬਾ ਹਜ਼ੂਰਾ ਸਿੰਘ ਜੋ ਕ਼ਰੀਬ ੧੦੮ ਸਾਲ ਦੀ ਉਮਰ ਦੇ ਸਨ, ੨ ਜੂਨ ੨੦੦੨ ਨੂੰ ਚੜ੍ਹਾਈ ਕਰ ਗਏ। ਆਪ ਸ੍ਰੀ ਸਤਿਗੁਰੂ ਜੀ ਦੇ ਸ਼ਰਧਾਵਾਨ ਸਿੱਖ ਸਨ। ਆਪ ਜੀ ਨੇ ਸਾਰੀ ਉਮਰ ਸੋਧ ਰੱਖੀ। ਇਸੇ ਕਰਕੇ ਆਪ ਜੀ ਨੂੰ 'ਸੋਧੀ ਬਾਬਾ' ਜੀ ਆਖਿਆ ਜਾਂਦਾ ਸੀ। ਆਪ ਆਪਣੀ ਜ਼ਿੰਦਗੀ ਦੇ ਅੰਤਿਮ ਪੜਾਅ ਵਿਚ ਵੀ ਪੂਰੀ ਤਰ੍ਹਾਂ ਤੰਦਰੁਸਤ ਅਤੇ ਤੁਰਦੇ ਫਿਰਦੇ ਰਹੇ।

ਸੋਧੀ ਬਾਬਾ ਜੀ ਨਮਿਤ ਪਾਠ ਦਾ ਭੋਗ, ਉਨ੍ਹਾਂ ਦੇ ਪਰਿਵਾਰ ਵਲੋਂ ੯ ਜੂਨ ੨੦੦੨ ਨੂੰ ਪਿੰਡ ਡੈਹਰ ਮੁੰਡੀਆਂ ਵਿਖੇ ਪਾਇਆ ਗਿਆ। ਆਪ ਜੀ ਦੇ ਤਿੰਨਾਂ ਪੁੱਤਰਾਂ ਵਿੱਚੋਂ ਵੱਡੇ ਪੁੱਤਰ ਸੰਤ ਮਹਿੰਦਰ ਸਿੰਘ ਪਰਿਵਾਰ ਸਮੇਤ ਪਿੰਡ ਡੈਹਰ ਰਹਿੰਦੇ ਹਨ। ਇਨ੍ਹਾਂ ਤੋਂ ਛੋਟੇ ਸ. ਮੇਘ ਸਿੰਘ ਦੇ ਪੁੱਤਰ ਚੰਡੀਗੜ੍ਹ ਰਹਿੰਦੇ ਹਨ। ਸਭ ਤੋਂ ਛੋਟੇ ਸ. ਭਾਗ ਸਿੰਘ ਸ੍ਰੀਨਗਰ ਕੰਮ ਕਰਦੇ ਹਨ, ਇਨ੍ਹਾਂ ਦਾ ਪਰਿਵਾਰ ਪੰਚਕੂਲੇ ਰਹਿੰਦਾ ਹੈ।

*—ਸੂਬਾ ਸੁਰਿੰਦਰ ਕੌਰ ਖਰਲ*

## ਸੰਤ ਜੰਗ ਸਿੰਘ ਲਖਨਊ ਨੇ ਮਾਤਾ-ਪਿਤਾ ਦੀ ਯਾਦ ਵਿਚ ਮੇਲਾ ਕਰਵਾਇਆ

ਸ. ਜੰਗ ਸਿੰਘ ਜੀ ਲਖਨਊ ਗੋਖਲੇ ਮਾਰਗ ਵਾਲਿਆਂ ਨੇ ਆਪਣੇ ਮਾਤਾ ਪਿਤਾ ਜੀ ਦੀ ਯਾਦ ਵਿਚ ਵੈਸਾਖੀ ਦਾ ਮੇਲਾ ਨਾਮਧਾਰੀ ਗੁਰਦੁਆਰਾ ਵਿਖੇ ੧੩ ਅਪ੍ਰੈਲ ਨੂੰ ਕਰਵਾਇਆ ਅਤੇ ਦੋ ਸਧਾਰਨ ਪਾਠਾਂ ਦੇ ਭੋਗ ਪਵਾਏ। ਇਕ ਪਾਠ ਆਪਣੇ ਪਿਤਾ ਸੰਤ ਹਰਨਾਮ ਸਿੰਘ ਜੀ ਕਾਮੇਕੇ ਵਾਲਿਆਂ ਨਮਿਤ, ਇਕ ਪਾਠ ਆਪਣੀ ਮਾਤਾ ਦੇਵਿਕਾ ਜੀ ਨਮਿਤ ਪਵਾਇਆ। ਸੰਤ ਪਿਆਰਾ ਸਿੰਘ ਦਾਦੂ ਬਾਜਵੇ ਨੇ ਸੰਗਤ ਨੂੰ ਵੈਸਾਖੀ ਦੇ ਇਤਿਹਾਸ ਬਾਰੇ ਦਸਿਆ। ਆਈ ਸਾਧ ਸੰਗਤ ਦੀ ਸੇਵਾ ਸ. ਜੰਗ ਸਿੰਘ ਜੀ ਅਤੇ ਪਰਿਵਾਰ ਨੇ ਲੰਗਰ ਛਕਾ ਕੇ ਕੀਤੀ। ਇਸ ਮੌਕੇ ਉੱਤੇ ਧਰਮ ਕਾਰਜਾਂ ਵਾਸਤੇ ਮਾਇਆ ਕੱਢੀ ਗਈ।

ਸਤਿਜੁਗ, ਵਰਿਆਮ, ਲੰਗਰ ਸ੍ਰੀ ਭੈਣੀ ਸਾਹਿਬ, ਸ੍ਰੀ ਪ੍ਰਤਾਪ ਅਕੈਡਮੀ ਸਭ ਲਈ ਢਾਈ ਢਾਈ ਸੌ ਰੁਪੈ ਮਾਇਆ ਕੱਢੀ।

*—ਇੰਦਰ ਸਿੰਘ ਲਖਨਊ*

# ਪ੍ਰਤੀਕਿਰਿਆ

'ਵਰਿਆਮ' ਬਾਕਾਇਦਾ ਭੇਜਦੇ ਰਹਿਣ ਲਈ ਸ਼ੁਕਰੀਆ!

ਨਾਮਧਾਰੀ ਜਗਤ ਦੀ ਜਾਣਕਾਰੀ, ਵਰਿਆਮ ਸੰਧੂ ਤੇ ਨਿੰਦਰ ਘੁਗਿਆਣਵੀਂ ਦੀਆਂ ਲਿਖਤਾਂ ਪ੍ਰਭਾਵਿਤ ਕਰਦੀਆਂ ਹਨ।

ਅਪਰੈਲ ਅੰਕ ਤੋਂ ਪਤਾ ਲੱਗਾ ਕਿ ਤੁਸੀਂ ਲੱਤ ਦੀ ਪੀੜ ਵਿੱਚ ਗੁੱਸੇ ਰਹੇ ਹੋ। ਉਮੀਦ ਹੈ ਹੁਣ ਤੰਦਰੁਸਤ ਹੋਵੋਗੇ।

ਮੈਂ ਵੀ ਗੁਰਦਾ ਫੇਲ੍ਹ ਦੇ ਦੀਰਗ ਰੋਗ ਵਿੱਚ ਘਿਰਿਆ ਰਿਹਾ ਹਾਂ। ਜਨਵਰੀ ਵਿੱਚ ਨਵਾਂ ਗੁਰਦਾ ਬਦਲਣ ਤੋਂ ਬਾਅਦ ਹੀ ਅਰੋਗਤਾ ਮੁੜ ਪਰਤੀ ਹੈ। ਮੈਂ ਹੁਣ ਆਪਣੇ ਘਰ ਵਿੱਚ ਆ ਗਿਆ ਹਾਂ। ਮੇਰਾ ਨਵਾਂ ਪਤਾ ਨੋਟ ਕਰਨਾ ਜੀ।

***ਡਾ. ਕੇਸਰ ਸਿੰਘ ਕੇਸਰ***
***1396 ਪੁਸ਼ਪਕ, ਸੈਕਟਰ 49-ਬੀ***
***ਚੰਡੀਗੜ੍ਹ-47***

-0-

ਤੁਸੀਂ ਲਾਇਬ੍ਰੇਰੀ ਲਈ 'ਵਰਿਆਮ' ਬਾਕਾਇਦਗੀ ਨਾਲ ਭੇਜਦੇ ਹੋ, ਜਿਸ ਲਈ ਹਾਰਦਿਕ ਧੰਨਵਾਦ।

ਜਿਥੇ ਪਰਚੇ ਦੀ ਦਿਖ ਦਿਲਖਿਚਵੀਂ ਹੁੰਦੀ ਹੈ ਉਥੇ ਸਮਗਰੀ ਪੱਖੋਂ ਵੀ ਇਹ ਮੂਹਰਲੀ ਕਤਾਰ ਵਿੱਚ ਖੜ੍ਹਾ ਹੁੰਦਾ ਹੈ। ਜੂਨ ਦੇ ਅੰਕ ਵਿੱਚ ਛਪਦਿਆਂ ਛਪਦਿਆਂ ਹੀ 'ਕਵੀ ਜੀ ਚਲੇ ਗਏ' ਵਾਲਾ ਫ਼ੀਚਰ ਸ਼ਾਮਲ ਕਰਨ ਦੀ ਤੁਸਾਂ ਪਹਿਲ ਕੀਤੀ। 'ਅਹੀਆਪੁਰ ਵਾਲੀ ਪੋਥੀ' ਬਾਰੇ ਆਲੋਚਨਾਤਮ ਲੇਖ ਅਤੇ ਹਰਨਾਮ ਦਾਸ ਸਹਿਰਾਈ ਬਾਰੇ ਨਿੰਦਰ ਘੁਗਿਆਣਵੀਂ ਦਾ ਰੇਖਾ ਚਿੱਤਰ ਬਹੁਤ ਹੀ ਪਸੰਦ ਆਏ। ਸਾਹਿਤਕ ਖ਼ਬਰਨਾਮਾ ਤੇ ਪ੍ਰਤਿਕਿਰਿਆ ਦਾ ਅੰਦਾਜ਼ ਵੀ ਨਿਰਾਲਾ ਹੈ। ਮੁਬਾਰਕਬਾਦ ਕਬੂਲ ਕਰੋ।

***ਪ੍ਰੇਮ ਸਿੰਘ ਬਜਾਜ***
***ਪ੍ਰਿੰ: (ਰਿਟਾ.) ਰੈਫਰੈਂਸ ਲਾਇਬ੍ਰੇਰੀ***
***ਪੰਜਾਬੀ ਸਾਹਿਤ ਅਕਾਦਮੀ***
***ਪੰਜਾਬੀ ਭਵਨ ਲੁਧਿਆਣਾ***

-0-

'ਮੈਂ ਸੌ ਸਾਲ ਜੀਵਾਂਗਾ' ਕਹਿਣ ਵਾਲਾ ਕਵੀ ਅੱਜ ਚੱਲ ਵਸਿਆ। ਪੜ੍ਹ ਕੇ ਦਿਲ ਨੂੰ ਬਹੁਤ ਹੀ ਵੱਡਾ ਧੱਕਾ ਲੱਗਾ। ਮੈਂ ਪਿਛਲੀ ਫੇਰੀ ਵਿੱਚ ਉਨ੍ਹਾਂ ਦੇ ਦਰਸ਼ਨ ਕਰਕੇ ਆਇਆ ਸਾਂ ਸਿਹਤ ਦੇਖ ਕੇ ਬਹੁਤ ਹੀ ਦੁਖ ਹੋ ਰਿਹਾ ਸੀ ਫਿਰ ਵੀ ਉਨ੍ਹਾਂ ਕਿਹਾ, 'ਸੁਰਜੀਤ ਮੈਂ ਸੌ ਸਾਲ ਜੀਣਾ ਹੈ, ਤੂੰ ਫਿਕਰ ਨਾਂ ਕਰ ਮੈਂ ਠੀਕ ਠਾਕ ਹਾਂ।'

ਇਤਨੇ ਹੌਸਲੇ ਤੇ ਗੁਰਦੇ ਵਾਲਾ ਇਨਸਾਨ ਅਜ ਸਾਨੂੰ ਅਲਵਿਦਾ ਕਹਿ ਗਿਆ ਕਿਸ ਨਾਲ ਅਸੀਂ ਦੁਖ ਸਾਂਝਾ ਕਰੀਏ? ਮੈਂ ਬੇਕਾਰ ਸਾਂ, ਇਕ ਵਾਰ 'ਨਵਾਂ ਜ਼ਮਾਨਾ' ਅਖ਼ਬਾਰ ਦੇ ਦਫ਼ਤਰ-ਅਵਾਮੀ ਪ੍ਰੈਸ ਵਿਖੇ ਗਿਆ ਉਨ੍ਹਾਂ ਹੌਸਲਾ ਦਿੱਤਾ "ਸੁਰਜੀਤ ਕਿਉਂ ਫ਼ਿਕਰ ਕਰਦਾ ਹੈਂ ਕਲ ਤੋਂ ਇਥੇ ਮੇਰੇ ਪਾਸ ਪਰੂਫ ਰੀਡਰ ਦੇ ਤੌਰ ਤੇ ਆ ਜਾ" ਪ੍ਰੰਤੂ ਮੇਰਾ ਦਿਲ ਨਾ ਲੱਗਿਆ ਉਨ੍ਹਾਂ ਅਜੀਤ ਅਖ਼ਬਾਰ ਨਾਲ ਜੋੜਨ ਦੀ ਗੱਲ ਕੀਤੀ ਮੈਂ ਪੱਤਰਕਾਰੀ ਨਾਲੋਂ ਇਤਿਹਾਸ ਦਾ ਖੋਜੀ ਬਣ ਕੇ ਅਗਾਂਹ ਵਧਣਾ ਚਾਹਿਆ ਉਨ੍ਹਾਂ ਵਲੋਂ ਹਰ ਵਕਤ, ਹਰ ਹਾਲਤ ਵਿੱਚ ਦਾਸ ਨੂੰ ਬਹੁਤ ਹੀ ਹੌਸਲਾ ਅਤੇ ਬਹੁਤ ਹੀ ਸਹਾਰਾ ਦਿਤਾ ਜਿਹੜਾ ਇਨਸਾਨ ਆਪ ਆਪਣਾ ਦਾਅਵਾ ਕਰ ਸਕਦਾ ਹੋਵੇ ਉਹ ਹੀ ਹੋਰ ਕਿਸੇ ਦਾ ਸਹਾਰਾ ਬਣ ਸਕਦਾ ਹੈ। ਜਿਸ ਪਾਸ ਆਪ ਹੀ 'ਦਾਅਵਾ' ਜਾਂ 'ਵਿਸ਼ਵਾਸ' ਨਾਮ ਦੀ ਚੀਜ਼ ਨਹੀਂ ਉਸ ਪਾਸ ਮਾਇਆ ਦੇ ਭਾਵੇਂ ਢੇਰ ਹੋਣ ਉਹ ਕਿਸੇ ਨੂੰ ਹੌਸਲਾ ਵੀ ਨਹੀਂ ਦੇ ਸਕਦਾ। ਕਵੀ ਜੀ ਦੀ ਸਾਰਥਕ ਸੋਚ ਅਤੇ ਸਤਿਗੁਰੂ ਜੀ ਦੇ ਚਰਨਾਂ ਤੇ ਵਿਸ਼ਵਾਸ ਹੀ ਆਪਣੀ ਮਸਾਲ ਆਪ ਹੈ। ਉਹ ਗੁਰਮੁਖ ਦੀ ਸਹੀ ਤਸਵੀਰ ਸਨ ਪੱਕੇ ਕਮਿਊਨਿਸਟ ਹੋਣਾ ਉਨ੍ਹਾਂ ਦੀ ਸਿਫਤ ਸੀ ਇਸ ਵਿੱਚ ਕੋਈ ਗੁਨਾਹ ਨਹੀਂ ਹੈ। ਜੇ ਕਾਰਲ ਮਾਰਕਸ ਦੀਆਂ ਭਾਰਤ ਦੇ ਇਤਿਹਾਸ ਅਤੇ ਰਾਜਨੀਤਿਕ ਜੀਵਨ ਸਬੰਧੀ ਪੁਸਤਕਾਂ ਦਾ ਅਧਿਅਨ ਜਰਾ ਗਹਿਰਾਈ ਨਾਲ ਕਰਕੇ ਦੇਖਿਆ ਜਾਵੇ ਤਦ ਉਨ੍ਹਾਂ ਦੀਆਂ ਪੂਰੀਆਂ ਦੀਆਂ ਪੂਰੀਆਂ ਲਿਖਤਾਂ ਨੂੰ ਅਮਲੀ ਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਰਾਜਨੀਤਿਕ, ਆਰਥਿਕ ਆਜਾਦੀ ਦੀ (ਜਦੋਜਹਿਦ) ਲਹਿਰ ਦੇ ਦੌਰਾਨ ਦਿਤਾ। ਮੁਤੱਸਬੀ ਲਿਖਾਰੀਆਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਅਕਤੀਤਵ ਨੂੰ ਪ੍ਰਗਟ ਨਹੀਂ ਹੋਣ ਦਿਤਾ। ਨਾਮਧਾਰੀ ਲਿਖਾਰਿਆਂ ਦਾ ਪਿੜ ਵੀ ਸੌੜਾ ਰਿਹਾ ਪ੍ਰੰਤੂ ਜੋ ਪ੍ਰੋਗਰਾਮ ਕਾਰਲ ਮਾਰਕਸ ਨੇ ਜਨਤਾ ਨੂੰ ਦਿਤਾ ਅਤੇ ਅੰਗਰੇਜੀ ਕਰਿੰਦਿਆ ਨੇ ਆਪਣੇ ਬਸਤੀਵਾਦ ਨੂੰ ਚਲਾਉਣ ਲਈ ਥੋੜਾ ਜਿਹਾ ਸ਼ੁਰੂ ਕੀਤਾ ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆ ਉਪਰ ਹੀ ਸੀ। ਭਾਰਤ ਦੀ ਆਜ਼ਾਦੀ ਦੀ ਲਹਿਰ ਬਾਰੇ ਕਾਰਲ ਮਾਰਕਸ ਦੀ ਪੁਸਤਕ ਨੂੰ ੧੮੫੭ ਦੇ ਗਦਰ ਨਾਲ ਨੱਥੀ ਕੀਤਾ ਜਾ ਰਿਹਾ ਹੈ ਪ੍ਰੰਤੂ ਉਹ ਸਾਰੇ ਦਾ ਸਾਰਾ ਇਤਿਹਾਸ ਨਾਮਧਾਰੀ ਲਹਿਰ ਦਾ ਇਤਿਹਾਸ ਹੈ। ਪੰਚਾਇਤੀ ਰਾਜ, ਨਾਮਿਲਵਰਤਣ, ਅਸਿਹਯੋਗ ਅੰਦੋਲਨ ਇਹ ਸਾਰੇ ਪ੍ਰੋਗਰਾਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ

ਕੀਤੇ ਗਏ ਸਨ, ਆਰਥਿਕਤਾ ਦੀ ਲੁੱਟ, ਭੂਮੀ ਸੁਧਾਰ ਆਦਿ ਲਈ ਆਵਾਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਬੁਲੰਦ ਕੀਤੀ ਸੀ। ਅੰਗਰੇਜ਼ੀ ਸਰਕਾਰ ਨੇ ਕੁੜੀਆਂ ਮਾਰਨ, ਵਿਧਵਾ ਵਿਵਾਹ, ਛੋਟੀ ਉਮਰ ਦੇ ਵਿਆਹ ਸਮਾਜਕ ਸੁਧਾਰ ਦੇ ਨਾਮ ਉਪਰ ਅਤੇ ਆਰਥਿਕ ਤੌਰ ਤੇ ਭੂਮੀ ਸੁਧਾਰ, ਨਹਿਰ ਪਾਲਸੀ ਆਦਿ ਭਾਰਤੀ ਆਰਥਿਕਤਾ ਨੂੰ ਕਾਬੂ ਕਰਨ ਲਈ ਕਾਨੂੰਨ ਬਣਾਏ ਪ੍ਰੰਤੂ ਇਸ ਪਿਛੇ ਸੋਚ ਇਹ ਸਾਰੇ ਦੇ ਸਾਰੇ ਪ੍ਰੋਗਰਾਮ ਅਤੇ ਭਾਰਤੀ ਕਰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੀ ਸਨ। ਸੋ ਕਵੀ ਜੀ ਇਕ ਪੱਕੇ ਗੁਰਸਿੱਖ-ਗੁਰਮੁਖ-ਵਿਚਾਰਧਾਰਕ ਤੌਰ ਤੇ ਕਮਿਊਨਿਸਟ ਸਨ ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੋਗਰਾਮ ਨੂੰ ਸਮਝਦੇ ਹੋਏ ਉਸ ਅਨੁਸਾਰ ਅਮਲੀ ਜੀਵਨ ਜੀਉ ਗਏ ਹਨ। ਉਨ੍ਹਾਂ ਦੇ ਅਮਲੀ ਜੀਵਨ ਤੋਂ ਹੀ ਪਤਾ ਚਲਦਾ ਹੈ ਕਿ ਉਹ ਆਪਣੇ ਦਾਅਵੇ ਤੋਂ ਕਿਤੇ ਉੱਚਾ ਅਤੇ ਲੰਬਾ ਜੀਵਨ ਜੀਓ ਗਏ ਹਨ। ਸਾਨੂੰ ਉਨ੍ਹਾਂ ਦੇ ਜੀਵਨ ਤੋਂ ਬਹੁਤ ਸਾਰੀਆਂ ਸਿਖਿਆਵਾਂ ਮਿਲਦੀਆਂ ਹਨ ਅਤੇ ਸਾਡੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤਰ ਚਰਨਾਂ 'ਚ ਅਰਜੋਈ ਹੈ ਕਿ ਸਾਨੂੰ ਉਨ੍ਹਾਂ ਦੇ ਵਿਛੋੜੇ ਨੂੰ ਸਹਿਨ ਲਈ ਬਲ ਬਖਸ਼ਣ ਅਤੇ ਸਾਨੂੰ ਉਨ੍ਹਾਂ ਵਾਂਗ ਹੀ ਉੱਚਾ ਸੁੱਚਾ ਜੀਵਨ ਜੀਉਣ ਦੀ ਜਾਚ ਦਸਣ ਜੀ। ਉਨ੍ਹਾਂ ਦੀ ਆਤਮਾ ਨੂੰ ਆਪਣੇ ਪਵਿਤਰ ਚਰਨਾਂ 'ਚ ਨਿਵਾਸ ਬਖਸ਼ਣ ਜੀ ਅਤੇ ਪਰਿਵਾਰ ਨੂੰ ਭਾਣਾ ਮੰਨਣ ਦੀ ਸਮਰਥਾ ਬਖਸ਼ਣ ਜੀ।

*—ਸੁਰਜੀਤ ਸਿੰਘ ਜੀਤ, ਲੰਡਨ*

-0-

ਵਰਿਆਮ ਦਾ ਜੂਨ ੨੦੦੨ ਦਾ ਅੰਕ ਮਿਲਿਆ। ਹਾਰਦਿਕ ਪ੍ਰਸੰਨਤਾ ਹੋਈ ਕਿ ਆਪ ਜੀ ਨੂੰ 'ਸਿਰਜਣਾ ਕੇਂਦਰ ਕਪੂਰਥਲਾ' ਵਲੋਂ ੨੮ ਅਪ੍ਰੈਲ ੨੦੦੨ ਨੂੰ 'ਪੰਜਾਬੀ ਭਾਸ਼ਾ ਵਿਕਾਸ ਸਨਮਾਨ' ਪ੍ਰਾਪਤ ਹੋਇਆ ਹੈ, ਵਧਾਈ ਕਬੂਲ ਕਰਨੀ। ਇਕ ਅੰਕ ਵਿਚ ਛਪਿਆ ਸ੍ਰੀ ਗੁਰਭਜਨ ਗਿੱਲ ਦਾ ਗੀਤ ਵਧੀਆ ਲਗਿਆ।

ਇਕ ਬੜੀ ਹੈਰਾਨੀ ਵਾਲੀ ਗੱਲ ਇਹ ਹੋਈ ਹੈ ਕਿ ਕਵੀ ਪ੍ਰੀਤਮ ਸਿੰਘ ਜੀ ੨੫ ਮਈ ੨੦੦੨ ਨੂੰ ਚੜ੍ਹਾਈ ਕੀਤੇ ਤੇ ਆਪ ਜੀ ਨੇ ਕਮਾਲ ਦੀ ਫੁਰਤੀ ਅਤੇ ਤੇਜੀ ਨਾਲ ਕਵੀ ਜੀ ਦੀ ਤਸਵੀਰ ਅਤੇ ਉਨ੍ਹਾਂ ਬਾਰੇ ਆਰਟੀਕਲ ਲਿਖ ਕੇ ਵਰਿਆਮ ਦੇ ਜੂਨ ੨੦੦੨ ਦੇ ਅੰਕ ਵਿਚ ਛਪਵਾ ਵੀ ਦਿੱਤੇ। ਇਹੀ ਨਹੀਂ ੨੬ ਮਈ ੨੦੦੨ ਦੀਆਂ ਕ੍ਰੀਬ ਸਾਰੀਆਂ ਪੰਜਾਬੀ ਅਖਬਾਰਾਂ ਵਿਚ ਆਪ ਜੀ ਨੇ ਕਵੀ ਜੀ ਦੇ ਚੜ੍ਹਾਈ ਕਰ ਜਾਣ ਦੀ ਖਬਰ ਛਪਵਾ ਦਿੱਤੀ। ਫਿਰ ਭੋਗ ਤੋਂ ਇਕ ਦਿਨ ਪਹਿਲਾਂ ਅਤੇ ਭੋਗ ਵਾਲੇ ਦਿਨ ੨ ਜੂਨ ੨੦੦੨ ਨੂੰ ਵੀ ਸਾਰੇ ਅਖਬਾਰਾਂ ਵਿਚ ਭੋਗ ਦੀ ਖਬਰ ਅਤੇ ਸਣੇ ਤਸਵੀਰ ਕਵੀ ਜੀ ਬਾਰੇ ਆਰਟੀਕਲ ਵੀ ਛਪਵਾ ਦਿੱਤੇ।

ਆਪ ਬਹੁਤ ਮਿਹਨਤ ਕਰਦੇ ਹੋ ਤਾਂ ਹੀ ਵਰਿਆਮ ਹਰ ਮਹੀਨੇ ਵਕਤ 'ਤੇ ਛਪੀਆਂ ਸਾਰੀਆਂ ਖਬਰਾਂ ਅਤੇ ਲੇਖਾਂ ਸਮੇਤ ਪਾਠਕਾਂ ਤੀਕ ਪਹੁੰਚਦਾ ਹੈ। ਇਸ ਲਈ ਧੰਨਵਾਦ ਆਖਣਾ ਵੀ ਛੋਟਾ ਅਤੇ ਨਿਗੂਣਾ ਜਿਹਾ ਸ਼ਬਦ ਜਾਪਦਾ ਹੈ।

ਇਸ ਅਰਦਾਸ ਨਾਲ ਕਿ ਸੱਚੇ ਪਾਤਸ਼ਾਹ ਜੀ ਆਪ ਜੀ ਨੂੰ ਚੰਗੀ ਸਿਹਤ ਅਤੇ ਇਸੇ ਤਰ੍ਹਾਂ ਉੱਦਮ ਕਰਦੇ ਰਹਿਣ ਦਾ ਬਲ ਬਖਸ਼ਦੇ ਰਹਿਣ।

ਸ਼ੁਭ ਇਛਾਵਾਂ ਸਹਿਤ,

*ਸੁਰਿੰਦਰ ਕੌਰ ਖਰਲ, ਰੋਪੜ*

-0-

ਤੁਹਾਡੇ ਵੱਲੋਂ ਪਿਆਰ ਸਹਿਤ ਭੇਜਿਆ 'ਵਰਿਆਮ' ਦਾ ਜੂਨ ੨੦੦੨ ਵਾਲਾ ਅੰਕ ਮਿਲਿਆ, ਧੰਨਵਾਦ!

ਸ੍ਰੀ ਪ੍ਰੀਤਮ ਸਿੰਘ ਜੀ ਕਵੀ ਹੁਰਾਂ ਦੇ ਅਕਾਲ ਚਲਾਣੇ ਬਾਬਤ ਪੜ੍ਹਿਆ, ਮਨ ਬਹੁਤ ਦੁਖੀ ਹੋਇਆ। ਸਿਰਜਣਾ ਕੇਂਦਰ ਕਪੂਰਥਲਾ ਦੇ ਸਮੂਹ ਮੈਂਬਰਾਮ ਵੱਲੋਂ ਸ਼ਰਧਾਂਜਲੀ।

ਤੁਹਾਡੀ ਸੰਪਾਦਕੀ, ਪ੍ਰਿੰ ਬੇਅੰਤ ਕੌਰ ਹੁਰਾਂ ਵੱਲੋਂ ਗੁਰਬਾਣੀ 'ਚ ਅੰਕਿਤ ਇਕੱਲੀ-ਇਕੱਲੀ ਤੁਕ ਦੀ ਬਾਖੂਬੀ ਵੇਰਵੇ ਸਹਿਤ ਕੀਤੀ ਵਿਆਖਿਆ ਸਣੇ ਪ੍ਰਕਾਸ਼ਤ ਹੋਰ ਰਚਨਾਵਾਂ ਅਤੇ ਕਾਵਿ ਮਹਿਫਿਲ ਦੇ ਨਾਲ-ਨਾਲ ਤੁਰਦਿਆਂ ਕੁੱਜੇ 'ਚ ਸਮੁੰਦਰ ਜਿਹਾ ਅਹਿਸਾਸ ਹੋਇਆ। ਇਉਂ ਪਾਠਕ ਨੂੰ ਕੀਲ ਸਕਣ ਦੀ ਸਮੱਰਥਾ ਹਰ ਪਰਚੇ ਦਾ ਨਸੀਬ ਨਹੀਂ ਹੁੰਦੀ।

ਗੁਰਬਾਣੀ ਅਤੇ ਸਾਹਿਤ ਨਾਲ ਲਬਰੇਜ਼ ਪਰਚੇ ਦੀ ਲਮਰੇ ਸਮੇਂ ਤੋਂ ਕੁਸ਼ਲ ਸੰਪਾਦਨਾ, ਨਿਰੰਤਰਤਾ ਅਤੇ ਮੜਕ ਬਰਕਰਾਰ ਰੱਖਣੀ, ਕੋਈ ਤੁਹਾਥੋਂ ਹੀ ਸਿੱਖੇ ਹਜ਼ੂਰ! ਵਰਿਆਮ ਦੀ ਲਮੇਰੀ ਉਮਰ ਵਾਸਤੇ ਕੀਤੀ ਅਰਦਾਸ 'ਚ ਜੁੜੇ ਹੱਥਾਂ 'ਚ ਸ਼ਾਮਿਲ ਇਕ ਖਾਕਸਾਰ ਮੈਂ ਵੀ!

**—ਕੰਵਰ ਇਕਬਾਲ**

**ਇਕਬਾਲ ਫੈਂਸੀ ਸਟੋਰ**

**ਅੰਮ੍ਰਿਤ ਬਜਾਰ, ਕਪੂਰਥਲਾ**

-0-

ਅਪ੍ਰੈਲ-ਮਈ ਦੇ ਦੋਵੇਂ 'ਵਰਿਆਮ' ਮੈਨੂੰ ਇਕਠਿਆਂ ਹੀ ਪੜ੍ਹ ਵਿਚਾਰਨ ਦਾ ਅਵਸਰ ਮਿਲਿਆ। ਕਾਰਣ ਇਹ ਨਹੀਂ ਕਿ ਅਪ੍ਰੈਲ ਵਰਿਆਮ ਬਹੁਤ ਦੇਰ ਬਾਅਦ ਮਿਲਿਆ ਸਗੋਂ ਇਹ ਕਿ ਮੈਂ ਹੀ ਆਪਣੇ ਚਿਤਵੇ ਕੁਰੁਕਸ਼ੇਤਰ ਦੇ ਅਖੀਰ ਤੇ ਪੁਜ ਐਨਾ ਮਸਰੂਫ਼ ਹੋ ਗਿਆ ਸਾਂ। ਚੇਤਨਾ ਦੇ ਸਾਰੇ ਦਰਵਾਜ਼ੇ ਬੰਦ ਕਰ ਮੈਂ ਇਸ ਕਾਰਜ ਨੂੰ ਨੇਪਰੇ ਚਾੜਨ ਵਿੱਚ ਬਹੁਤ

ਡੂੰਘਾ ਚਲਾ ਗਿਆ ਸਾਂ, ਜੋਂ ਅਵਸ਼ਕ ਵੀ ਸੀ।

ਅਪ੍ਰੈਲ ਦੇ 'ਸੰਪਾਦਕੀ ਦੀ ਥਾਂ' ਵਾਲੇ ਪੰਨੇ ਤੇ ਤੁਹਾਡੀ ਲੱਤ ਪੀੜ ਨੇ ਬੜੇ ਹੀ ਪੀੜਤ ਕੀਤਾ। ਬਹੁਤੀਆਂ ਪੀੜਾਂ ਸਾਡੀਆਂ ਆਪਣੀਆਂ ਹੀ ਸਹੇੜਾਂ ਹੁੰਦੀਆਂ ਹਨ। ਤੰਦਰੁਸਤੀ ਤੇ ਜਵਾਨੀ ਵਿੱਚ ਅਜਿਹੀਆਂ ਪੀੜਾਂ ਦਾ ਜਨਮ ਹੁੰਦਾ ਹੈ। ਕਾਰਨ-ਗਲਤ ਕੰਮ ਗਲਤ ਖੁਰਾਕ ਤੇ ਗਲਤ ਸੋਚਾਂ ਮਸਤਾਨੀ ਜਵਾਨੀ ਵਿੱਚ ਜਾਂ ਸੰਪੂਰਨ ਤੰਦਰੁਸਤੀ ਵਿੱਚ ਮਨੁਖ ਬੁੱਧੀ ਦੀ ਅਯੋਗ ਵਰਤੋਂ ਕਰਦਾ ਹੈ। ਨਤੀਜੇ ਵਜੋਂ ਮਨ ਤੇ ਤਨ ਦੋਵਾਂ ਨੂੰ ਉਸ ਦਾ ਭੁਗਤਾਨ ਕਰਨਾ ਪੈਂਦਾ ਹੈ।

ਬਹੁਤ ਗੰਭੀਰ ਵਿਸ਼ਾ ਹੈ, ਸਰੀਰ ਦੇ ਸਾਰੇ ਪਿੰਜਰ ਦਾ ਪੂਰਨ ਗਿਆਨ ਤੇ ਉਸ ਦੀ ਦੇਖ ਭਾਲ ਤੇ ਸ਼ੁੱਧ ਮਾਨਸਕ ਖੁਰਾਕ।

ਡਾਕਟਰ ਸਾਡੀ ਮਦਦ ਅਵਸ਼ ਕਰਦੇ ਹਨ ਪਰ ਕਿਸੇ ਰੋਗ ਤੋਂ ਬਾਹਰ ਮਨੁੱਖ ਨੇ ਆਪ ਨਿਕਲਣਾ ਹੁੰਦਾ ਹੈ।

ਸਾਡਾ ਵਰਤਮਾਨ 'ਤਣਾਓ ਯੁਗ' ਹੈ। ਸਾਰੀਆਂ ਬੀਮਾਰੀਆਂ ਦੀ ਜੜ੍ਹ ਸਦਾ ਮਾਨਸਕ ਤਣਾਓ ਹੈ।

ਲਾਡੋਵਾਲੀ ਰੋਡ, ਮੋਟਰ ਸਾਈਕਲ ਦੀ ਸਵਾਰੀ ਵਾਤਾਵਰਣ ਮਲੀਨਤਾ ਮੈਨੂੰ ਤੇ ਹਰ ਪਾਸਿਓਂ ਪੀੜ ਦੇ ਹੀ ਅਸਾਰ ਨਜ਼ਰ ਪੈਂਦੇ ਹਨ। ਇਕ ਗੱਲ ਸਪਸ਼ਟ ਹੈ ਉਸਤਾਦ ਮਿਲਖੀ ਰਾਮ ਨੂੰ ਉਸਦੇ ਸਾਈਕਲ ਨੇ ਅਜਿਹੀਆਂ ਪੀੜਾਂ ਤੋਂ ਮੁਕਤ ਕੀਤਾ ਹੋਇਆ ਹੈ। ਉਹ ਇਸ ਉਮਰ ਵਿੱਚ ਵੀ ਰਿਸ਼ਟ ਪੁਸ਼ਟ ਹੀ ਨਹੀਂ ਸਗੋਂ ਗਾਉਂਦਾ ਵੀ ਹੈ।

ਸਾਨੂੰ ਅੰਮ੍ਰਿਤ ਵੇਲੇ ਦੀ ਅਰਦਾਸ ਵਿੱਚ ਇਹ ਸਤਰ ਜ਼ਰੂਰ ਮਲਾ ਲੈਣੀ ਚਾਹੀਦੀ ਹੈ-ਸੱਚੇ ਪਾਤਸ਼ਾਹ ਅਜਿਹੀ ਬੁਧੀ ਬਖ਼ਸੋ ਕਿ ਮੈਂ ਸਦਾ ਮਨ ਤੇ ਤਨ ਦੋਵਾਂ ਨੂੰ ਬਲਵਾਨ ਬਣਾਈ ਰੱਖਣ ਲਈ ਚੁਕੰਨਾ ਰਹਾਂ। ਸੱਚੇ ਪਾਤਸ਼ਾਹ ਆਪੇ ਕਿਰਪਾ ਕਰਨਗੇ। ਇਹ ਮੇਰਾ ਵਿਸ਼ਵਾਸ ਹੈ।

ਮਾਧੋਪੁਰੀ ਦੇ ਲੇਖ ਤੋਂ ਪਤਾਂ ਲੱਗ ਗਿਆ ਹੈ ਤੁਸੀਂ ਹੋਲੇ ਤੇ ਪੁਜ ਸਕੇ ਹੋ ਭਾਵੇਂ ਲੇਟ, ਆਸ ਹੈ ਹੁਣ ਠੀਕ ਹੋਵੋਗੇ।

ਜਿਸ ਕੁਰਸੀ ਤੇ ਤੁਸੀਂ ਹੋ ਪਰਿਵਾਰ ਚਿਤਵਣ ਨਾਲ ਤੁਹਾਨੂੰ ਪਾਠਕਾਂ ਸੱਜਣਾਂ, ਸਹਿਯੋਗੀਆਂ ਲਈ, ਸਿਹਤ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਬਾਕੀ ਫੇਰ।

*ਤੁਹਾਡੇ ਸੰਗ*

***ਦਲਬੀਰ ਸਿੰਘ, ਤਰਸ ਆਸਟ੍ਰੇਲੀਆ***

-0-

ਆਦਰਯੋਗ ਵਰਿਆਮ ਜੀਓ,

ਸਤਿਕਾਰ ਸਹਿਤ ਸਤਿ ਸ੍ਰੀ ਅਕਾਲ। ਜੂਨ ਵਾਲੇ ਵਰਿਆਮ ਵਿਚ ਪਹਿਲਾਂ ਮੇਰੀ ਨਜ਼ਰ ਕਵੀ ਜੀਆਂ ਤੇ ਪਈ ਤੇ ਸਾਰਾ ਹਫ਼ਤਾ ਉਨ੍ਹਾਂ ਦੀਆਂ ਯਾਦਾਂ ਵਿਚ ਹੀ ਗੁਜਰ ਗਿਆ। ਇਕ ਕਵਿਤਾ ਮੈਂ ਉਨ੍ਹਾਂ ਦੀ ਯਾਦ ਨੂੰ ਹੀ ਭੇਟ ਕਰਨ ਵਿਚ ਸਫ਼ਲ ਹੋ ਸਕਿਆ।

ਢੋਲਕ ਵਜਦੀ ਗਈ ਤੋਂ ਬਾਦ, ਨਾਮਧਾਰੀ ਲਹਿਰ ਦਾ ਵਿਕਾਸ, ਅਹੀਆਪੁਰ ਵਾਲੀ ਪੋਥੀ, ਨਾਮਧਾਰੀ ਜੜ੍ਹਾਂ ਪਕਿਆਉਂਦੇ ਹਨ ਤੇ ਇਰਾਦੇ ਠੋਸੀ ਹੋ ਨਿਬੜਦੇ ਹਨ। "ਧਰਮ ਹੇਤ ਸਾਕਾ ਜਿਨ ਕੀਆ।" ਐਤਕਾਂ ਤੁਸਾਂ ਸਾਰੇ ਸਿਰਕੱਢ ਲੇਖਕ ਇਕੱਤਰ ਕਰ ਲਏ ਹਨ। ਨਾਮਧਾਰੀ ਸਿਰਫ ਕਵੀ ਜੀਆ ਦਾ ਵਿਛੋੜਾ ਇਕ ਗੈਇਬ ਪਾ ਗਿਆ। ਜੋ ਭਾਵੇਂ ਤਰਲੋਕ ਮਨਸੂਰ ਨੇ "ਬੱਸ, ਕਲਮ ਦਾ ਕਮਾਲ ਹੈ।" ਨਾਲ ਭਾਰਤੀ ਸਭਿਆਚਾਰ ਦੇ ਮੂੰਹ ਤੇ ਚੰਗੀ ਚਪੇੜ ਮਾਰੀ ਹੈ।

ਗੰਜੇ ਬਾਬਾ! ਘੁਗਿਆਣਵੀ ਨੇ ਠੀਕ ਬਿਆਨਿਆ ਹੈ। ਛੂਹ ਲਿਆ ਤੇ ਅੱਖਾਂ ਚੁੱਕਣ ਨੂੰ ਦਿਲ ਨਹੀਂ ਕੀਤਾ। ਕਵਿਤਾਵਾਂ ਤੇ ਮੈਂ ਸਭ ਤੋਂ ਪਹਿਲਾਂ ਪੜ੍ਹਿਆ ਕਰਦਾਂ ਸਾਰਿਆਂ ਨੂੰ ਮਿੱਠੀ ਯਾਦ।

ਖੁਸ਼ੀ ਹੈ, ਭਮਰਾ ਜੀ ਸਿਹਤਮੰਦ ਹੋ ਰਹੇ ਹਨ ਤੇ ਜਲਦ ਵਤਨ ਫੇਰੀ ਦੀ ਲਾਲਸਾ ਭੀ ਰਖਦੇ ਹਨ। ਕਵੀ ਜੀਆਂ ਦੀ ਖ਼ਬਰ ਇਕ ਵੇਰ ਝਟਕਾ ਦੇਵੇਗੀ। ਅਸੀਂ ਸਾਰੇ ਇਸੇ ਪੁਲ ਤੋਂ ਗੁਜ਼ਰ ਇਕ ਦੂਸਰੇ ਪਾਸ ਪੁੱਜੇ ਹਾਂ।

ਜਲਦੀ ਵਿਚ ਹੀ ਇਹ ਕੁਝ ਆਖ ਸਕਿਆ। ਅਜੇ ਭੀ ਮੇਰਾ ਕਾਫੀ ਸਮਾਂ ਕੁਰਕਸ਼ੇਤਰ ਹੀ ਲਈ ਜਾ ਰਿਹਾ। ਜਲਦ ਵਿਹਲਾ ਹੋਣ ਦੀ ਸੰਭਾਵਨਾ ਹੈ।

*—ਤੁਹਾਡੇ ਕੰਮਾਂ ਵਿਚ*

***ਦਲਬੀਰ ਸਿੰਘ ਤਰਸ***

-0-

ਇਹ ਮਈ ਅੰਕ, ਸ੍ਰੀ ਸਤਿਗੁਰੂ ਜੀ ਦਾ ਬ੍ਰਹਮਮਈ ਚਿੱਤਰ ਹੇਠ ਹੋਲਾ ਕਰਾਣ ਵਾਲੇ ਦੀ ਠਾਠਾਂ ਮਾਰਦੀ ਮਸਤੀ ਜੁਆਨੀ ਮੱਤੀ ਫੋਟੋ, ਪੰਜਾਬ ਨੂੰ ਸਹਿਜ ਧੁੰਨ ਦੀ ਉਡੀਕ, ਢੋਲਕ ਵਜਦੀ ਰਹੀ, ਵਰਿਆਮ, ਵੀਰੇ! ਤੇਰੀ ਕਲਮ ਨੂੰ ਚੁੰਮਣ ਪਰਵਾਜ਼, ਸੰਧੂ ਨੇ ਪੁਸਤਕ ਕਿਵੇਂ ਲਿਖੀ ਜੀ ਕਰ ਆਇਐ ਸਾਰੀ ਪੁਸਤਕ ਦੁਬਾਰਾ ਪੜ੍ਹ ਕੇ ਦੋ ਕੁ ਸਫ਼ੇ ਲਿਖਾਂ, ਤੇ ਸਵਰਨ ਵਿਰਕ, ਸ਼ੁਕਰ ਏ, ਲਗਦੈ ਘਰ ਬਹਿਣ ਦਾ ਸਮਾਂ ਮਿਲਣ ਲਗ ਪਿਐ, ਫਿਰਿਆਂ ਤੇ ਬੋਲਿਆਂ ਨਹੀਂ, ਲਿਖਿਆਂ ਪਿੱਛੇ ਯਾਦਾ ਛੱਡ ਜਾਂਦਾ ਏ, ਕੁਦਰਤ ਸ਼ਬਦ ਰਚਨਾ ਨੂੰ ਪ੍ਰਗਟ ਕਰਦਾ ਏ। ਕੁਦਰਤ ਹਰ ਵੇਲੇ ਕੁਝ ਨਾਂ ਕੁਝ ਰਚਨਾ ਕਰਦੀ ਹੀ ਰਹਿੰਦੀ ਏ, ਜੇ ਕਿਤੇ ਹਵਾ ਦਾ ਦਬਾ ਮਾੜਾ ਜਿਹਾ ਘਟੇ, ਕੁਦਰਤ ਇਸ ਪਾੜੇ ਨੂੰ ਪੂਰਨ ਵਾਸਤੇ ਵਾਹੋ ਦਾਹੀ ਉਸ ਪਾਸੇ ਨੂੰ ਨੱਠ ਪੈਂਦੀ ਏ।

ਬਹੁਤਾ ਦੂਰ ਕੀ ਜਾਣਾ ਏਂ, ਜਗਦੀਸ਼ ਵਰਿਆਮ ਬਾਹਰ ਅੰਦਰ ਤਾਂ ਫਿਰਦਾ ਵੀ ਰਹਿੰਦਾ ਏ, ਪਰ ਇਸ ਵਾਰੀ ਹੋਲੇ ਤੇ ਇਕ ਨਵੇਂ ਕਾਰਨ ਜਿਦ੍ਹੇ ਤੋਂ ਮੈਂ ਕਈ ਵਾਰੀ ਸੁਚੇਤ ਕਰ ਚੁੱਕਾ ਸਾਂ ਖਰਾਬੀ ਸੇਹਤ ਕਰਕੇ ਨਾਂ ਪਹੁੰਚਿਆ, ਨਤੀਜਾ ਇਹ ਨਿਕਲਿਆ ਕਿ ਹੋਲਾ ਰਿਪੋਰਟ 'ਮਾਧੋਪੁਰੀ' ਨੇ ਅੱਖੀ ਵੇਖ ਕੇ ਲਿਖੀ, ਇਹ 'ਮਾਧੋਪੁਰੀ' ਵੀ ਬੜਾ ਕਰਤਾਰੀ ਨਾਂ ਏਂ ਬੜਾ ਸੁਲੱਖਣਾਂ ਜਿਵੇਂ ਸੁੰਦਰ ਬਹੂ ਦੇ ਦਾਜ ਵਿੱਚ ਆਈ ਰਾਂਗਲੀ ਪੀਹੜੀ, ਜਿਦ੍ਹੇ ਚਾਰੇ ਇਕੋ ਜਿਹੇ ਗੋਲ ਪਾਵੇ ਤੇ ਮਾਤਰਾਂ ਜਿਵੇਂ ਰੰਗੀਨ ਪਿੜੀਆਂ, ਬਲਬੀਰ ਜਾਂ ਬਲਦੇਵ (ਗੱਲ ਇਕੋ ਜਿਹੀ ਜਾਪਦੀ ਏ, ਇਕ ਦੀ ਲਿਖੀ ਮਾਧੋਪੁਰੀ 'ਦਿੱਲੀ ਇਕ ਵਿਰਾਸਤ', ਇਕ ਦੀਆਂ ਲਿਖੀਆਂ ਹੋਲਾ ਮੇਲਾ ਰਿਪੋਰਟਾਂ ਤੇ ਇੰਜੇ ਈ ਇਕ ਨਵੀਂ ਪੁਸਤਕ ਜ਼ਰੂਰ ਪਜ਼ੀਰ ਹੋ ਜਾਏਗੀ। ਮੈਨੂੰ ਚੇਤੇ ਆ ਰਿਹੈ ਇਕ ਵਾਰ ਮੈਂ ਕਿਤੇ ਇਸ ਨੂੰ ਕਚਰਾ ਲਾਲ ਗੁਲਾਲ ਲਿਖਿਆ ਸੀ, ਮੇਰੇ ਲਿਖੇ ਦਾ ਮੁੱਲ ਵਧਾ ਰਹੀਆਂ ਨੇ। ਦੋ ਸਿਖਰਲੇ ਸੰਧੂਆਂ ਦੀ ਸ੍ਰੀ ਭੈਣੀ ਸਾਹਿਬ ਫੇਰੀ ਤੇ ਇਹੋ ਹੋਲਾ ਰਿਪੋਰਟ।

ਵਰਿਆਮ, ਵੀਰੇ! ਮੈਂ ਰਾਹਾਂ ਤੋਂ ਅਸਲੋਂ 'ਅਣਜਾਣ ਆਂ, ਕਿਉਂਕਿ ਜਨਮ ਜਾਤ ਕਿਸਾਨ, ਆਂ, ਅਜ ਅੰਮ੍ਰਿਤ ਵੇਲੇ ਪੋਤੀ ਅੰਮ੍ਰਿਤ ਗਊਆਂ ਦੀ ਗੁਹਰ, ਚਿੜੀਆਂ ਦੀ ਚਹਿਚਹਾਟ, ਮੋਰਾਂ ਦੀ ਉਆਂ ਉਆਂ ਕੋਇਲਾਂ ਦੀ ਕਿਆਊ ਕਿਆਊ ਸੁਣਕੇ ਕਹਿਣ ਲਗੀ : ਬਾਪੂ ਜੀ! ਏਹ ਕੀ ਪਏ ਗੌਂਦੇ ਨੇ, ਮੇਰਾ ਖਿਆਲ ਇਕ ਦਮ ਕਈ ਪੀੜ੍ਹੀਆਂ ਪਿਛੇ ਚਲਾ ਗਿਆ, ਸਾਡੇ ਵਡਾਰੂਆਂ ਨੇ ਸੱਤ ਸੁਰਾਂ ਕਿਨ੍ਹਾਂ ਚਰਿੰਦ ਪਰਿੰਦ ਤੋਂ ਹੀ ਲਈਆ ਹੋਣਗੀਆਂ ਸ਼ਾਇਦ।

ਖੇਚਲ ਕਰਕੇ ਰਾਗ ਦੀ ਮੂਲ ਉਤਪਤੀ ਬਾਰੇ ਕੁਝ ਲੇਖ ਜੋ ਸਰਲ ਵੀ ਹੋਣ 'ਵਰਿਆਮ' ਦੀ ਜ਼ੀਨਤ ਵਧਾਏ ਅਤੇ ਜ਼ਰੂਰ ਇਸ਼ਾਇਤ ਕਰੋ।

*੨੦.੯.੦੨* *ਸਾਧੂ ਸਿੰਘ ਕਿਸਾਨ ਉੱਤਰ ਪ੍ਰਦੇਸ,*

-o-

## ਭੁੱਲਰ ਦਾ ਖ਼ਤ ਨਿੰਦਰ ਦੇ ਨਾਂ

ਪਿਆਰੇ ਨਿੰਦਰ,

'ਮਿਊਜ਼ਿਕ ਟਾਈਮਜ਼' ਅਪਰੈਲ ੦੨ ਵਿੱਚ ਤੇਰਾ 'ਕੁਝ ਕਿਹਾ ਤਾਂ' ਆਪਣੀ ਗੱਲ ਕਹਿਣ ਪੱਖੋਂ ਠੀਕ ਸੀ ਪਰ ਇਸ ਚਿੱਠੀ ਵਿੱਚ ਮੈਂ ਇਸੇ ਅੰਕ ਵਿੱਚ ਪੂਰਨ ਸ਼ਾਹਕੋਟੀ ਬਾਰੇ ਤੇਰੇ ਲੇਖ ਦੀ ਅਤੇ 'ਵਰਿਆਮ' ਜੂਨ ੦੨ ਵਿੱਚ ਸਹਿਰਾਈ ਬਾਰੇ ਤੇਰੇ ਲੇਖ ਦੀ ਗੱਲ ਕਰਨੀ ਚਾਹੁੰਦਾ ਹਾਂ। ਤੇਰੇ ਦੋਵੇਂ ਲੇਖ ਸੰਬੰਧਿਤ ਵਿਅਕਤੀ ਨੂੰ ਸਾਕਾਰ ਅਤੇ ਪੇਸ਼ ਕਰਨ ਵਿੱਚ ਬਹੁਤ ਸਫਲ ਰਹੇ ਹਨ। ਪੂਰਨ ਸ਼ਾਹਕੋਟੀ ਦਾ ਕਲਾ ਦੀ ਕੀਲ ਵਿੱਚ ਆ ਕੇ ਇਸ ਲੌਕਿਕ ਸੰਸਾਰ ਤੋਂ ਉੱਚਾ ਉੱਠਕੇ ਕਿਸੇ ਅਲੌਕਿਕ ਸੰਸਾਰ ਵਿੱਚ ਪੁੱਜ ਜਾਣਾ ਖ਼ੂਬ ਪਰਗਟ ਹੋਇਆ ਹੈ। ਸਹਿਰਾਈ ਦਾ ਫੱਕੜਪੁਣਾ ਪੂਰੇ ਰੰਗ ਵਿੱਚ ਉਭਰਿਆ ਹੈ, ਇਹ ਲੇਖ ਪੜ੍ਹ ਕੇ ਤਾਂ ਮੇਰੀਆਂ ਹਸਦਿਆਂ ਵੱਖੀਆਂ ਦੁੱਖਣ ਲੱਗ ਪਈਆਂ। ਸ਼ੁਕਰ ਹੈ ਕਿ ਮੈਂ ਕਮਰੇ ਵਿੱਚ ਇਕਲਾ ਸੀ ਤੇ ਕਮਲਿਆ ਵਾਂਗ ਹੱਸਦਾ ਰਿਹਾ।

ਤੈਨੂੰ ਹੁਣ ਤੱਕ ਇਹ ਤਾਂ ਪਤਾ ਲੱਗ ਹੀ ਗਿਆ ਹੋਵੇਗਾ (ਭਾਵੇਂ ਤੂੰ ਕਿੰਨਾਂ ਵੀ ਮੂਰਖ ਕਿਉਂ ਨਾ ਹੋਵੇ।) ਕਿ ਮੈਂ ਤੇਰਾ ਪ੍ਰਸ਼ੰਸਕ ਵੀ ਹਾਂ ਅਤੇ ਸ਼ੁਭ-ਚਿੰਤਕ ਵੀ। ਮੈਂ ਇਹ ਚਿੱਠੀ ਪਰ ਤੇਰੀ ਪ੍ਰਸੰਸਾ ਕਰਨ ਲਈ ਨਹੀਂ ਲਿਖ ਰਿਹਾ ਸਗੋਂ ਆਪਣੀ ਚਿੰਤਾ ਤੇਰੇ ਨਾਲ ਸਾਂਝੀ ਕਰਨ ਲਈ ਲਿਖ ਰਿਹਾ ਹਾਂ।

ਦੇਖ ਨਿੰਦਰ, ਤੇਰੇ ਵਿੱਚ ਲਿਖਣ ਦੀ ਸਮਰਥਾ ਵੀ ਹੈ ਅਤੇ ਹੋਰ ਸੰਭਾਵਨਾ ਵੀ। ਤੈਨੂੰ ਢੁੱਕਵੇਂ ਸ਼ਬਦ ਚੁਣਨ ਦੀ ਕੋਈ ਵੀ ਵਾਧੂ ਫਿਕਰੇ ਨਾ ਪਾਉਣ ਦੀ, ਵਿਸ਼ੇ ਦੀ ਧੁਰੀ ਨੂੰ, ਰੂਹ ਨੂੰ ਫੜ ਲੈਣ ਦੀ ਜਾਚ ਹੈ। ਜੇ ਤੂੰ ਵਾਰਤਿਕ ਅਤੇ ਰੇਖਾ-ਚਿਤਰ ਲਿਖਣ ਪ੍ਰਤੀ ਲੋੜੀਂਦੀ ਗੰਭੀਰਤਾ ਦਿਖਾਉਂਦਾ ਰਿਹਾ, ਤੇਰਾ ਲੇਖਕ ਵਜੋਂ ਭਵਿੱਖ ਉਜਲਾ ਹੈ। ਪਰ ਮੈਨੂੰ ਜੋ ਚਿੰਤਾ ਸੱਚਮੁੱਚ ਹੈ, ਉਹ ਇਹ ਕਿ ਪ੍ਰਸੰਸਾ ਬਹੁਤ ਭੈੜੀ ਚੀਜ਼ ਹੈ। ਛੋਟੀ ਉਮਰ ਵਿੱਚ ਪ੍ਰਸੰਸਾ ਹੋਰ ਵੀ ਭੈੜੀ। ਸ਼ਿਵ ਕੁਮਾਰ ਨੂੰ ਛੋਟੀ ਉਮਰ ਦੀ ਪ੍ਰਸੰਸਾ ਨੇ ਹੀ ਖਾਧਾ ਸੀ। ਕਿਤੇ ਤੇਰੇ ਪੈਰ ਉਖੱੜ ਨਾ ਜਾਣ। ਇਸ ਗੱਲ ਦਾ ਬਹੁਤਾ ਡਰ ਮੈਨੂੰ ਇਸ ਕਰਕੇ ਹੈ ਕਿਉਂਕਿ ਤੇਰੀ ਸੰਗਤ ਮਾੜੀ ਹੈ, ਇਹ ਗਵਈਆਂ ਜਿਹਿਆਂ ਨਾਲ, ਜਿਨ੍ਹਾਂ ਵਿੱਚੋਂ ਬਹੁਤੇ, ਬਲਕਿ ਕਿਸੇ ਵਿਰਲੇ-ਟਾਵੇਂ ਨੂੰ ਛੱਡ ਕੇ ਸਾਰੇ ਹੀ ਬਹੁਤ ਜ਼ਿਆਦਾ ਹੋਛੇ, ਕਲਾ-ਵਿਰਵੇ, ਸਭਿਆਚਾਰ ਤੋਂ ਕੋਰੇ ਅਤੇ ਬੇਸਮਝ ਹਨ। ਚਿੰਤਾ ਹੈ ਕਿ ਕਿਤੇ ਤੂੰ ਨੀਵਾਂ ਨਾ ਉੱਤਰ ਆਵੇਂ ਅਤੇ ਉਹਨਾਂ ਲੋਕਾਂ ਦੀ ਪ੍ਰਸੰਸਾ ਦੇ ਪੁਲ ਬੰਨ੍ਹਣ ਲਗ ਪਏਂ ਜੋ ਇਸਦੇ ਹੱਕਦਾਰ ਨਹੀਂ। ਭਾਵ ਆਪਣੀ ਕਲਮ ਅਤੇ ਕਲਾ ਦੀ ਦੁਰਵਰਤੋਂ ਨਾ ਕਰਨ ਲੱਗ ਪਵੇ।

ਪੁੱਤਰਾ, ਆਪਣਾ ਇਕ ਮਿਆਰ ਰੱਖੀਂ। ਹੋਲੀਆਂ ਗੱਲਾਂ ਵਿੱਚ ਨਾ ਪਈਂ। ਨੀਵਾਂ ਨਾ ਉੱਤਰੀ। ਆਪਣੀ ਕਲਮ ਦੀ ਸ਼ਕਤੀ ਪਛਾਣੀ।

ਜੇ ਕਦੇ ਪੈਰ ਡੋਲਦੇ ਲੱਗਣ, ਮੇਰੀ ਇਹ ਚਿੱਠੀ ਸੰਭਾਲ ਰੱਖੀਂ ਅਤੇ ਇਸਨੂੰ ਕੱਢ ਕੇ ਪੜ੍ਹ ਲਵੀ।

*ਤੇਰਾ ਦਿਲੋਂ ਹਿਤੈਸ਼ੀ*

*ਗੁਰਬਚਨ ਸਿੰਘ ਭੁੱਲਰ*

***N.D. 50, Peetam Pura***

***New Delhi***












# NAMDHARI SEEDS

*ਤੁਹਾਡੀ ਖੁਸ਼ਹਾਲੀ ਦਾ ਰਾਜ਼*

## "ਨਾਮਧਾਰੀ ਸੀਡਜ਼"

**ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ**

| | |
|---|---|
| ਟਮਾਟਰ | : N.S. 815, ਉਤਸਵ ਅਤੇ ਅਮੋਘ |
| ਫੁੱਲ ਗੋਭੀ | : N.S. 60, N.S. 84 ਅਤੇ N.S. 90 |
| ਭਿੰਡੀ | : ਅਰਕਾ ਅਨਾਮਿਕਾ |
| ਤਰਬੂਜ਼ | : N.S. 295 (ਸਮਰ ਸਵੀਟ) N.S. 246 |
| ਖਰਬੂਜਾ | : N.S. 7455 ਅਤੇ ਅਭਿਜੀਤ |
| ਲੌਕੀ (ਘੀਆ) | : ਕਾਵੇਰੀ |
| ਤੋਰਈ | : ਸੰਜੀਵਨੀ ਅਤੇ ਹੋਰ ਬਹੁਤ ਕੁਝ |

*ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :*

## ਨਾਮਧਾਰੀ ਸੀਡਜ਼ ਪ੍ਰਾ. ਲਿ.

Head Office :

**Namdhari Seeds Pvt. Ltd.**

**Bidadi, Bangalore (India)**

Tel. : 080-72 82 653
72 82 654

City Office : 080-8602167

Fax : 080-8602168

*ਰੀਜਨਲ ਆਫਿਸ :*

**ਪਿੰਡ ਰਾਈਆਂ, ਕੁਹਾੜਾ-ਮਾਛੀਵਾੜਾ ਰੋਡ,**

**ਜ਼ਿਲ੍ਹਾ ਲੁਧਿਆਣਾ।**

ਫੋਨ : 0161-834036, 834420

ਮੋਬਾਈਲ : 98141-33109

Registered No. PB/JL-(0165) /2002 MONTHLY WARIAM Ladowali Road, Jalandhar-144001
Regd. RNI No. 26453/75 July, 2002





ਜਥੇਦਾਰ ਨਿਰੰਜਨ ਸਿੰਘ ਕੱਕੜ ... ਟਕਸਾਲੀ ਹੱਲੇ ਦੇ ਦੀਵਾਨ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 222543, ਨਿਵਾਸ 456289